ਚਰਚਾ ਅਭਜਾਸ ਕਰਨਾ "ਜਾ ਬੋਲੇ ਤਾ ਬ੍ਰਹਮਗਜਾਨ। ਅਹਿਨਿਸ ਜਾਗੈ ਰਹੈ ਧਿਆਨ।" ਏਸਦਾ ਨਾਮ ਨਿਧਜਾਸਨ ਹੈ॥ ਆਤਮਾ ਸਮੇਤ ਸਾਰੇ ਚਰਾਚਰ ਨੂੰ ਬ੍ਰਹਮ ਦੇਖਣਾ "ਬ੍ਰਹਮ ਦੀਸੈ ਬ੍ਰਹਮ ਸੁਣੀਐ ਬ੍ਰਹਮ ਬ੍ਰਹਮ ਵਖਾਣੀਐ॥ ਆਤਮ ਪਸਾਰਾ ਕਰਣ ਹਾਰਾਤਿਸ ਬਿਨਾ ਨਹੀ ਜਾਣੀਐ॥" ਏਹ ਸਾਖਜਾਤ ਗਿਆਨ ਹੈ॥

ਭਾਵੇਂ ਗਜਾਨ, ਜੋਗ, ਭਗਤੀ ਸੰਛੇਪ ਕਰਕੇ ਤਿਹਾਂ ਦੇ ਸਰੂਪ ਦਿਖਾਏਗਏਹਨ, ਪਰੰਤੂ ਗੁਰੂ ਨਾਨਕ ਸਾਹਿਬ ਜੀ ਦੇ ਮਤ ਵਿਚ ਅਨੰਨ ਭਗਤੀ, ਸਹਿਜ, ਵੈਰਾਗ, ਗਜਾਨ ਜੋਗ ਹੀ ਪਰਮਾਣ ਹੈ, ਅਰਥਾਤ ਵਰਤਣ ਭਗਤੀ, ਮੁਖਜ ਵੈਰਾਗ ਤੇ ਧਾਰਨ ਗਿਆਨ ਏਹੋ ਰੀਤਿ ਹੈ। ਏਹ ਉਪਦੇਸ਼ ਤੇ ਵੀਚਾਰ ਓਨ੍ਹਾਂ ਤਿਹਾਂ ਸਿੱਖਾਂ ਦੁਆਰਾ ਸਾਰੀ ਸੰਗਤ ਨੇ ਸੁਣਕੇ ਓਹੋ ਮਤ ਦ੍ਰਿੜ੍ਹ ਧਾਰਨ ਕਰ ਲਿਆ ਜੋ ਹੁਣ ਤਕ ਗੁਰੂ ਜੀ ਦੇ ਸਿੱਖਾਂ ਵਿਚ ਪ੍ਰਚਲਤ ਹੈ। ਇਸੇ ਪ੍ਰਕਾਰ ਹਰ ਵੇਲੇ ਗੁਰੂ ਅੰਗਦ ਜੀਦੇ ਪਾਸ ਸਤਸੰਗ ਦਾ ਪਰਚਾ ਲੰਗਰ ਦਾ ਖਰਚਾ ਤੇ ਹਰਿ ਚਰਚਾ ਬਣੇ ਰੰਹਦੇ। ਸ੍ਰੀ ਮਾਤਾ ਖੀਵੀ ਜੀ (ਗੁਰੂ ਕੇ ਮਹਿਲ) ਆਪ ਲੰਗਰ ਵਿਚ ਬੈਠਕੇ ਕੜਾਹ ਪ੍ਰਸ਼ਾਦ ਤੇ ਖੀਰ ਵਰਤਾਯਾ ਕਰਦੀ ਤੇ ਸੇਵਾ ਲੰਗਰ ਦੀ ਬਹੁਤ ਕਰਿਆ ਕਰਦੀ। ਏਹ ਸੰਮਤ ੧੬੩੯ ਬਿ: ਨੂੰ ਦੇਹ ਤਿਆਗ ਗਈ। ਭਾਈ ਕਿਦਾਰਾ ਤੇ ਜੋਧਾ ਏਹ ਦੋਵੇਂ ਮੁਖੀਏ ਲਾਂਗਰੀ ਸੇ, ਐਸੀ ਸਾਫ ਨੀਤਿ ਤੇ ਉਦਾਰਤਾ ਨਾਲ ਪ੍ਰਸ਼ਾਦ ਵਰਤਾ-

ਉਂਦੇ ਜੋ ਕਦੇ ਕੋਈ ਚੀਜ਼ ਨਹੀਂ ਘਟਦੀ ਸੀ । ਭਾਈ ਮੱਲੂ ਸ਼ਾਹ ਖਜ਼ਾਨਚੀ, ਬਾਬਾ ਬੁੱਢਾ, ਖੇਮਾ, ਧੀਰੂ, ਸਾਧਾਰਣ, ਲਾਲੋ ਆਦਿਕ ਭਾਵੇਂ ਅਨੰਤ ਸਿੱਖ ਸੇਵਾ ਭਗਤੀ ਕਰਨ ਵਿੱਚ ਗੁਰੂ ਜੀ ਪਾਸ ਤਤਪਰ ਰਹਿੰਦੇ ਸੇ, ਪਰੰਤੂ ਅਮਰਦਾਸ ਜੀਨੂੰ (ਜਿਨ੍ਹਾਂ ਦੀ ਸੇਵਾ ਭਗਤੀ ਦਾ ਬਰਨਨ ਓਨ੍ਹਾਂ ਦੇ ਜੀਵਨ ਚੱਰਿਤ੍ਰ ਵਿੱਚ ਹੋਵੇਗਾ) ਸਭ ਤੋਂ ਅਧਿਕ ਸਮਰੱਥ ਏਸ ਗੁਰਿਆਈ ਦੇ ਭਾਰ ਨੂੰ ਨਿਬਾਹੁਣ ਵਾਲੇ ਦੇਖ ਕੇ ਗੁਰੂ ਅੰਗਦ ਜੀ ਨੇ ਸੰਗਤ ਅਤੇ ਪੁੱਤ੍ਰਾਂ ਦੇ ਰੋਬਰੂ ਬਸੰਤ ਪੰਚਮੀ ਸੰਃ ੧੬੦੯ ਬਿਃ ਨੂੰ ਸਵਾ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਕਰਾ ਕੇ ਅਮਰ ਦਾਸ ਜੀ ਨੂੰ ਆਪਣੀ ਗੁਰਿਆਈ ਦੀ ਗੱਦੀ ਉਪਰ ਬੈਠਾ ਕੇ ਪੰਜ ਪੈਸੇ ਇਕ ਨਾਲੀਏਰ ਅੱਗੇ ਧਰ ਤਿੰਨ ਪ੍ਰਕਰਮਾ ਕਰਕੇ ਮੱਥਾ ਟੇਕ ਦਿੱਤਾ ਅਤੇ ਹੋਰ ਸਭ ਸਿੱਖਾਂ ਪੁਤ੍ਰਾਂ ਪਾਸੋਂ ਟਿਕਾ ਕੇ ਅਪਣੀ ਜਗ੍ਹਾ ਗੁਰੂ ਥਾਪ ਦਿਤਾ, ਦੋ ਮਹੀਨੇ ਪਿੱਛੋਂ ਚੇਤ ਸੁਦੀ ਤੀਜ ਨੂੰ ਵਡਾ ਭਾਰੀ ਜੱਗਜ ਕਰਾਇਆ । ਸਰਬ ਪ੍ਰਕਾਰ ਦੇ ਭੋਜਨ, ਬਸਤ੍ਰ ਗ੍ਰੀਬਾਂ, ਅਨਾਥਾਂ ਤੇ ਅਧਿਕਾਰੀ ਸਾਧੂਆਂ ਨੂੰ ਦੇ ਕੇ ਚੌਥ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰ ਨਵੀਨ ਪੁਸ਼ਾਕੀ ਪਹਿਨ ਪਦਮ ਆਸਨ ਕਰਕੇ ਬ੍ਰਹਮ ਰੰਧਰ ਨੂੰ ਫੋੜ ਕੇ ਸੱਚ ਖੰਡ ਵਿੱਚ ਪ੍ਰਵੇਸ਼ ਕਰ ਗਏ ॥

ਏਹਨਾਂ ਨੇ ਆਪਣਾ ਦੇਹਰਾ ਪਹਿਲੇ ਹੀ ਬਣਾ ਲਿਆ ਸੀ, ਏਥੇ ਹੁਣ ਹਰ ਸਾਲ ਜਗਜ ਤੇ ਮੇਲਾ ਭਰਦਾ ਹੈ, ਸਿੱਖਾਂ ਦੇ ਰਾਜ ਸਮੇਂ ਏਸ ਨਾਲ ਬਹੁਤ ਜਾਗੀਰ ਸੀ,

ਹੁਣ ਭੀ ਦੋ ਹਜ਼ਾਰ ਦੇ ਲਗ ਪਗ ਹੈ ॥

ਏਹ ਗੁਰੂ ਸਾਹਿਬ ਵੈਸਾਖ ਸੁਦੀ ੧ ਸੰ: ੧੫੬੧ਬਿ: ਨੂੰ ਨਾਂਗੇ ਦੀ ਸਰਾਇ (ਮੁਕਤਸਰ) ਵਿੱਚ ਪ੍ਰਗਟੇ, ੩੫ ਬਰਸ ਦੋ ਮਹੀਨੇ ੯ ਦਿਨ ਦੀ ਉਮਰ ਵਿੱਚ ਗੱਦੀ ਬੈਠੇ, ੧੨ ਬਰਸ ੯ ਮਹੀਨੇ ੬ ਦਿਨ ਗੁਰਿਆਈ ਕਰ ੪੭ ਬਰਸ ੧੧ ਮਹੀਨੇ ੩ ਦਿਨ ਕੁੱਲ ਉਮਰ ਭੋਗ ਕੇ ਚੇਤ ਸੁਦੀ ਚੌਥ ਬੁੱਧ ਵਾਰ ਸੰਮਤ ੧੬੦੯ ਬਿ: ਨੂੰ ਚਾਰ ਘੜੀ ਦਿਨ ਚੜ੍ਹੇ ਖਡੂਰ ਸਾਹਿਬ ਵਿਖੇ ਜੋਤੀ ਜੋਤ ਸਮਾਏ ॥



## ਸ੍ਰੀ ਗੁਰੂ ਅਮਰਦਾਸ ਸਾਹਿਬ ਜੀ

ਏਹ ਸ੍ਰੀ ਗੁਰੂ ਸਾਹਿਬ ਸੂਰਜ ਬੰਸੀ ਰਾਮਚੰਦ੍ਰ ਜੀ ਦੇ ਭਰਾ ਭਰਥ ਜੀ ਦੇ ਬੰਸ ਵਿੱਚੋਂ ਤੇਜਭਾਨ ਭੱਲੇ ਖੱਤ੍ਰੀ ਦੇ ਘਰ ੨੭ ਵੈਸਾਖ ਸੁਦੀ ੧੧ ਸੰਮਤ ੧੫੩੬ ਬਿ: ਤੇ ੧੪੭੯ ਈਸਵੀ ਨੂੰ ਸ਼ੁੱਕਰਵਾਰ ਪਹਿਰ ਰਾਤ ਰਹੀ ਕ੍ਰਿਤਕਾ ਨਛੱਤ੍ਰ ਪਿੰਡ ਬਾਸਰ ਕੇ ਪਰਗਣੇ ਅੰਮ੍ਰਿਤਸਰ ਵਿਖੇ ਮਾਈ ਲੱਖਮੀ ਤਥਾ ਲੱਖੋ ਤੋਂ ਪ੍ਰਗਟ ਹੋਏ। ੧੧ ਮਾਘ ਸੰਮਤ ੧੫੯੮ ਬਿ: ਨੂੰ ਸਣਖੱਤ੍ਰ ਪਿੰਡ ਦੇਵੀ ਚੰਦ ਬਹਿਲ ਖਤ੍ਰੀ ਦੀ ਬੇਟੀ ਰਾਮ ਕੌਰ ਨਾਲ ਬਿਆਹੇ ਗਏ, ਜਿਨ੍ਹਾਂ ਦਾ ਸਾਹੁਰਾ ਨਾਮ ਮਨਸਾ ਦੇਈ ਰੱਖਿਆ। ਇਨ੍ਹਾਂ ਦੀ ਕੁੱਖੋਂ ੪ ਜੇਠ ਸੰਮਤ ੧੫੯੦ ਬਿ: ਨੂੰ ਬੀਬੀ ਭਾਨੀ, ੧੫ ਫਗਣ ਸੰਮਤ ੧੫੯੫ਬਿ: ਨੂੰ ਮੋਹਣ ਜੀ, ਪੰਜ

ਸੌਣ ਸੰ: ੧੫੯੮ ਬਿ: ਨੂੰ ਮੋਹਰੀ ਜੀ, ੭ ਚੇਤ ਸੰਮਤ ੧੬੦੧ ਬਿ: ਨੂੰ ਨਿਧਾਨੀ ਜੀ ਏਹ ਚਾਰ ਜੀਉ ਪੈਦਾ ਹੋਏ ॥

ਗੁਰੂ ਅਮਰਦਾਸ ਜੀ ਪਹਿਲੇ ਦਿਨੋਂ ਹੀ ਜਤੀ ਸਤੀ ਸੇ, ਅਤੇ ਸੀਲ ਸੁਭਾਵ, ਭਗਤੀ ਭਾਵ ਸੰਤ ਸੇਵਾ ਵਿਚ ਬਹੁਤ ਪ੍ਰੀਤ ਰਖਦੇ ਸੇ, ਦੂਜੇ ਤਿੰਨ ਭਰਾ ਏਨ੍ਹਾਂ ਦੇ ਖੇਤੀ ਅਤੇ ਹੱਟੀ ਕਰਦੇ ਸੇ, ਏਹ ਇਕ ਘੋੜੇ ਉਤੇ ਲੂਣ ਮਿਰਚ ਆਦਿਕ ਲੱਦਕੇ ਪਿੰਡਾਂ ਵਿਚ ਫਿਰਕੇ ਵੇਚਿਆ ਕਰਦੇ ਸੇ ਅਤੇ ਭਜਨ ਅਜੇਹੇ ਪ੍ਰੇਮ ਰਸ ਦੇ ਭਰੇ ਹੋਏ ਗਾਉਂਦੇ ਫਿਰਦੇ ਕਿ ਜਿਨ੍ਹਾਂ ਨੂੰ ਸੁਣਕੇ ਸਭ ਲੋਗ ਏਨ੍ਹਾਂ ਨੂੰ ਭਗਤ ਜੀ ਕੇਹਦੇ। ਏਨ੍ਹਾਂਦੇਜਪਤਪ,ਦਾਨਪੁੰਨ ਕਰਨ ਦਾ ਏਹੋ ਨਮੂਨਾ ਬਹੁਤ ਹੈ ਜੋ ੨੧ ਵਾਰੀ ਪੈਰੀਂ ਚੱਲਕੇ ਹਰਿਦੁਆਰ ਗੰਗਾ ਜੀ ਇਸ਼ਨਾਨ ਕੀਤੇ। ਅਨੇਕ ਮਾਘ ਮਹੀਨੇ ਰਿਖੀ ਕੇਸ਼, ਤਪੋ ਬਨ, ਜਾਕੇ ਕਲਪਵਾਸ ਤੇ ਸਤਸੰਗ ਕਰਦੇ ਰਹੇ ਅਤੇ ( ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇਹਰੇ॥ਹਰੇਕ੍ਰਿਸ਼ਨ ਹਰੇਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ) ਏਸ ਮੰਤ੍ਰ ਦਾ ਜਾਪ ਇਕ ਮਾਲਾ ਅਠੋਤ੍ਰੀ ਹਰ ਰੋਜ਼ ਫੇਰਦੇ ਹੁੰਦੇ । ਜਦ ਵੀਹਵੀਂ ਵਾਰੀ ਗੰਗਾ ਇਸ਼ਨਾਨ ਕਰ ਮੁੜ ਪਰਗਣੇ ਮੁਲਾਣੇ (ਮੇਹੜੇ) ਪਿੰਡ ਦੇ ਬਾਗ ਵਿਚ ਬਿਰਾਜੇ ਹੋਏ ਸੇ ਤਾਂ ਇਕ ਦੁਰਗਾ ਦੱਤ ਪੰਡਿਤ ਸਮੁੰਦ੍ਰੀਕ ਕੇਰਲ ਵਿਦਯਾ ਦੇ ਗਿਆਤਾ ਨੇ ਏਨ੍ਹਾਂ ਦੇ ਚਰਨ ਵਿਚ ਪਦਮ ਦਾ ਚਿੰਨ੍ਹ ਦੇਖਕੇ ਆਖਿਆ ਤੁਸੀਂ ਵਡੇ ਪੂਜ ਮਾਨਨੀਕ ਪੁਰਖ ਹੋਕੇ

ਪਾਤਸ਼ਾਹ ਸਦਾਓਗੇ, ਸੀਸ ਪਰ ਚੌਰ ਝੁਲੇਗਾ, ਰਾਜਾ ਪਰਜਾ ਤੁਹਾਨੂੰ ਨਜ਼ਰ ਭੇਟਾ ਦੇਕੇ ਮਿਲਿਆ ਕਰਨਗੇ। ਏਹ ਸੁਣਕੇ ਗੁਰੂ ਅਮਰਦਾਸ ਜੀ ਬੋਲੇ ਜੋ ਕਰਤਾਰ ਦੀ ਰਜ਼ਾ। ਜਦ ਓਸ ਪੰਡਿਤਨੂੰ ਚਾਰ ਆਨੇਦੀ ਮਿਠਾਈ ਦੇਣ ਲੱਗੇ ਤਾਂ ਓਸਨੇ ਸਹਿਜ ਸੁਭਾਵਕ ਪੁਛਿਆ– "ਆਪ ਦਾ ਗੁਰੂ ਕੌਣ ਹੈ ?" ਏਨ੍ਹਾਂ ਆਖਿਆ ਗੁਰੂ ਤਾਂ ਅਜੇ ਕੋਈ ਨਹੀਂ ਲੱਭਾ, ਟੋਲ ਰਹੇ ਹਾਂ ਪੰਡਤ ਨੇ ਆਖਯਾ ਨਿਗੁਰੇ ਦੇ ਹੱਥੋਂ ਮੈਂ ਕਦੇ ਕੁਛ ਨਹੀਂ ਲੀਤਾ, ਕਿਉਂਕਿ ਨਿਗੁਰੇ ਦਾ ਦਰਸ਼ਨ ਕਰਨਾ ਭੀ ਸ਼ਾਸਤ੍ਰ ਵਿਚ ਦੋਸ਼ ਲਿਖਿਆ ਹੈ। ਸੋ ਜਦੋਂ ਗੁਰੂ ਧਾਰੋਗੇ ਤਦ ਕੁਛ ਲਵਾਂਗਾ॥

## ਗੁਰੂ ਮਿਲਾਪ ਦਾ ਕਾਰਣ

ਗੁਰੂ ਅਮਰ ਦਾਸ ਜੀ ਨੂੰ ਤਾਂ ਓਸੇ ਦਿਨ ਤੋਂ ਅਜੇਹੀ ਚਟਪਟੀ ਲਗੀ ਜੋ ਰਾਤ ਦਿਨੇ ਸਤਿਗੁਰੂ ਦੀ ਖੋਜ ਵਿਚ ਲੱਗੇ ਫਿਰਨ, ਅਨੇਕ ਸਾਧੂ ਪੰਡਤ ਦੇਖੇ ਪਰ ਦਿਲ ਕਿਸੇ ਥਾਂ ਨਾ ਪਤੀਜਿਆ ਤੇ ਐਡਾ ਤੀਬਰ ਵੈਰਾਗ ਹੋਯਾ ਜੋ ਕੋਈ ਕੰਮ ਯਾ ਸੰਬੰਧੀ ਅੱਛਾ ਨਾ ਲੱਗੇ ਤੇ ਨੇਤ੍ਰਾਂ ਤੋਂ ਜਲ ਚਲਿਆ ਆਵੇ॥

ਗੁਰੂ ਅੰਗਦ ਜੀ ਦੀ ਬੇਟੀ ਬੀਬੀ ਅਮਰੋ ਏਨ੍ਹਾਂ ਦੇ ਭਤੀਜੇ ਦੇ ਘਰ ਵਿਆਹੀ ਹੋਈ ਸੀ, ਓਹ ਅੰਮ੍ਰਤ ਵੇਲੇ ਰੋਜ਼ ਆਸਾ ਦੀ ਵਾਰ ਤੇ ਹੋਰ ਅਨੇਕ ਸ਼ਬਦ ਗੁਰੂ ਨਾਨਕ ਜੀ ਦੇ ਉਚਾਰੇ ਹੋਏ ਪ੍ਰੇਮ ਨਾਲ ਪੜ੍ਹਿਆ

ਕਰਦੀ ਸੀ। ਇਕ ਦਿਨ ਓਹ ਪ੍ਰੇਮ ਨਾਲ ਏਹ ਸ਼ਬਦ ਪੜ੍ਹ ਰਹੀ ਸੀ:—

## ਮਾਰੂ ਮਹਲਾ ੧ ਘਰੁ ੧ ॥

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ ਜਿਉ ਜਿਉ ਕਿਰਤਿ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤ ਹਰੇ ॥੧॥ ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥ ੨ ॥ ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥ ੩ ॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥ ੪ ॥ ੩ ॥

ਏਹ ਸ਼ਬਦ ਸੁਣਕੇ ਤਾਂ ਕਵਲ ਦੀ ਨਾਲ ਵਾਂਗੂ ਇਕ ਵਾਰੀ ਅਤਯੰਤ ਪ੍ਰੇਮ ਵਧ ਗਿਆ। ਸ਼ਬਦ ਦੀ ਕਾਨੀ ਨੇ ਅਜੇਹਾ ਘਾਇਲ ਕੀਤਾ ਕਿ ਹਰ ਵੇਲੇ ਏਹੋ ਆਖਣ ਹੇ ਅੰਤਰਜਾਮੀ ਏਸ ਜ਼ਖਮ ਗੁਰ ਉਪਦੇਸ਼ ਦੀ ਮੱਲ੍ਹਮ

ਨਾਲ ਕਦੋਂ ਭਰੇਂਗਾ ਤੇ ਮੇਰਾ ਮਨ ਮਨੂਰ ਗੁਰੂ ਪਾਰਸ ਨੂੰ ਪਰਸ ਕੇ ਕਦ ਕੰਚਨ ਹੋਵੇਗਾ ? ਪਲ ਪਲ ਬਰਸ ਦੇ ਸਮਾਨ ਬੀਤਨ ਲਗਾ ਉਤਮ ਮੁਮੁਖ੍ਹ ਦੇ ਲੱਛਣ ਪ੍ਰਗਟ ਹੋ ਆਏ । ਦੂਜੇ ਦਿਨ ਅੰਮ੍ਰਿਤ ਵੇਲੇ ਸ਼ਬਦ ਸੁਣਨ ਵਾਸਤੇ ਉਠ ਬੈਠੇ । ਜਦ ਆਪਣੇ ਵੇਲੇ ਸਿਰ ਸਹਜ ਭਾਵ ਪ੍ਰੇਮ ਭਰੀ ਰਸੀਲੀ ਬਾਣੀ ਗੁਰੂ ਜੀ ਦੀ ਬੇਟੀ ਬੀਬੀ ਅਮਰੋ ਪੜ੍ਹਨ ਲੱਗੀ ਤਾਂ ਜਿਉਂ੨ ਅਮਰਦਾਸ ਜੀ ਸੁਣਨ ਤਿਉਂ ੨ ਜਿੰਦ ਪੈਂਦੀ ਜਾਏ । ਜਦ ਓਹ ਪੜ੍ਹ ਚੁਕੀ ਤਾਂ ਏਨ੍ਹਾਂ ਫੇਰ ਬੀਬੀ ਜੀ ਨੂੰ ਆਖਿਆ ਦੇਵੀ ! ਇਕ ਵਾਰੀ ਏਹੋ ਸ਼ਬਦ ਫੇਰ ਸੁਣਾ। ਬੀਬੀ ਜੀ ਸ਼ਰਮ ਖਾ ਕੇ ਨੀਵੀਂ ਧੌਣ ਕਰ ਚੁਪ ਹੋ ਬੈਠੀ, ਪਰ ਓਸਦੀ ਸੱਸ ਨੇ ਗੁਰੂ ਅਮਰਦਾਸ ਜੀ ਦਾ ਪਰੇਮ ਦੇਖਕੇ ਆਖਿਆ ਕੁੜੀਏ!ਪੜ੍ਹਨ ਦੀ ਸ਼ਰਮ ਨਹੀਂ ਕਰੀਦੀ,ਏਹ ਸੁਣਾਉਣਾ ਤਾਂ ਸਗੋਂ ਪੁੰਨਜ ਹੁੰਦਾ ਹੈ । ਸਹੁਰਾ ਤੇ ਬਾਪ ਇੱਕੋ ਜੇਹੇ ਹੁੰਦੇ ਹਨ, ਭਜਨ ਬੋਲ-ਦਿਆਂ ਕੇਹੀ ਸ਼ਰਮ ਹੈ।ਤੈਂ ਕਦੇ ਮੀਰਾਂਬਾਈ ਦੀ ਕਹਾਣੀ ਨਹੀਂ ਸੁਣੀ ? ਜੇਹੜੀ ਠਾਕੁਰ ਦੀ ਮੂਰਤਿ ਅੱਗੇ ਭਜਨ ਗਾਉਂਦੀ ਤੇ ਨ੍ਰਿਤਕਾਰੀ ਕਰਦੀ ਹੋਈ ਆਪਣੇ ਸਾਹੁਰੇ ਪਤਿਆਹੁਰੇ ਤੋਂ ਨਹੀਂ ਸੰਗਦੀ ਸੀ । ਕਬੀਰ ਦੀ ਨੂੰਹ ਆਏ ਗਏ ਸਾਧ ਸਿੱਖ ਨੂੰ ਮੱਥਾ ਨ ਟੇਕਦੀ ਤੇ ਨਾ ਹੀ ਕੁਛ ਭਗਤ ਭਜਨ ਕਰਦੀ ਸੀ, ਤਾਂ ਕਬੀਰ ਜੀ ਨੇ ਇਕ ਸ਼ਬਦ ਵਿੱਚ ਓਸਨੂੰ ਅਜੇਹੀ ਸਿੱਖ ਮਤ ਦਿੱਤੀ,ਜਿਸ ਤੋਂ ਓਹ ਭੀ ਨਿਸੰਗ ਭਜਨ ਕਰਨ ਲੱਗੀ।

ਸੋ ਮੇਰੀ ਬੀਬੀ ਧੀ! ਮੈਂ ਤੇਰੇ ਤੋਂ ਵਾਰੀ ਵੰਦਾਂ, ਸ਼ਬਦ ਪੜ੍ਹ ਤੇ ਮੈਂ ਭੀ ਧਯਾਨ ਦੇਕੇ ਸੁਣਦੀ ਹਾਂ। ਸੱਸ ਦੇ ਆਖੇ ਜਦ ਬੀਬੀ ਅਮਰੋ ਨੇ ਮੁੜ ਓਹੋ ਸ਼ਬਦ ਪੜ੍ਹਿਆ, ਫੇਰ ਤਾਂ ਅਮਰਦਾਸ ਜੀ ਪ੍ਰੀਤ ਨਾਲ ਸੁਣ ਕੇ ਅਜੇਹੇ ਮੋਹਿਤ ਹੋਏ ਜੋ ਅਮਰੋ ਨੂੰ ਆਖਣ ਲੱਗੇ ਬੀਬੀ! ਤੂੰ ਖਡੂਰ ਚੱਲ ਕੇ ਮੈਨੂੰ ਆਪਣੇ ਪਿਤਾ ਦੇ ਦਰਸ਼ਨ ਕਰਾ॥

## ਗੁਰੂ ਅੰਗਦ ਜੀ ਦਾ ਮਿਲਾਪ

ਓੜਕ ਤੀਆਂ ਦੇ ਦਿਨਾਂ ਵਿਚ ਸੰਮਤ ੧੫੯੮ ਬਿ: ਨੂੰ ਜਦ ਬੀਬੀ ਅਮਰੋ ਖਡੂਰ ਆਈ ਤਾਂ ਅਮਰਦਾਸ ਜੀ ਭੀ ਓਸ ਦੇ ਨਾਲ ਆਏ। ਇਨ੍ਹਾਂ ਨੂੰ ਬੂਹੇ ਅੱਗੇ ਖੜੇ ਕਰਕੇ ਬੀਬੀ ਅੰਦਰ ਗਈ ਤਾਂ ਗੁਰੂ ਅੰਗਦ ਜੀ ਬੋਲੇ ਬੀਬੀ! ਸਾਥੀ ਨੂੰ ਕਿਉਂ ਪਿਛੇ ਛੱਡ ਆਈ ਹੈਂ। ਗੁਰੂ ਅੰਗਦ ਜੀ ਨੂੰ ਸਰਬੱਗਯ ਸਮਝ ਕੇ ਅਮਰ ਦਾਸ ਜੀ ਦੇ ਮਨ ਧੀਰਜ ਆਯਾ। ਅਮਰ ਦਾਸ ਜੀ ਗੁਰੂ ਅੰਗਦ ਜੀ ਦੇ ਕੁੜਮ ਲਗਦੇ ਸੇ, ਏਸ ਲਈ ਅੰਦਰ ਬੁਲਾ ਕੇ ਜਦ ਉਠ ਕੇ ਕੁੜਮਾ ਚਾਰੀ (ਜੋ ਖਤ੍ਰੀਆਂ ਦਾ ਰਿਵਾਜ ਹੈ) ਗਲ ਮਿਲਣ ਲੱਗੇ ਤਾਂ ਅਮਰ ਦਾਸ ਜੀ ਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਆਖਿਓ ਨੇ ਮੈਨੂੰ ਕੁੜਮ ਨਾ ਸਮਝੋ ਆਪਣਾ ਟਹਿਲੂਆ ਮੰਨੋਂ, ਪਰ ਗੁਰੂ ਜੀ ਨੇ ਆਦਰ ਭਾਉ ਨਾਲ ਬੈਠਾ ਕੇ ਸੁੱਖ ਅਨੰਦ ਪੁੱਛੀ ਤਾਂ ਗੁਰੂ ਅਮਰਦਾਸ ਜੀ ਨੂੰ ਓਸੇ ਵੇਲੇ ਏਹ ਤੁਕ ਫੁਰ ਆਈ "ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ

ਪਾਇਆ" ਇਕੀ ਵਾਰੀ ਗੰਗਾ ਇਸ਼ਨਾਨ ਕਰਨ ਦਾ ਫਲ ਅੱਜ ਮੈਨੂੰ ਲੱਭਿਆ ਹੈ । ਗੁਰੂ ਜੀ ਬੋਲੇ ਅਮਰ ਦਾਸ ! ਅਪਣੀ ਭਾਵਨਾ ਹੀ ਫਲਦੀ ਹੈ । ਹੋਰ ਪੱਥਰ, ਪਾਣੀ, ਕਾਠ, ਮਿੱਟੀ ਦੀ ਮੂਰਤ ਨਹੀਂ ਫਲਦੀ, ਆਪਣਾ ਮਨ ਹੀ ਦੇਵਤਾ ਹੈ । ਏਤਨੇ ਚਿਰ ਨੂੰ ਕੀਰਤਨ ਕਥਾ ਦਾ ਭੋਗ ਪਿਆ, ਕੜਾਹ ਪ੍ਰਸ਼ਾਦ ਵਰਤਿਆ, ਲਾਂਗਰੀਆਂ ਨੇ ਅਰਦਾਸ ਕੀਤੀ ਸੱਚੇ ਪਾਤਸ਼ਾਹ ਲੰਗਰ ਤਿਆਰ ਹੈ, ਗੁਰੂ ਜੀ ਅੰਦਰ ਗਏ, ਸੰਗਤ ਦੀ ਪੰਗਤਿ ਹੋਈ । ਇਸ ਮੌਕਜਾ ਪਰ ਸੂਰਜ ਪ੍ਰਕਾਸ਼ ਵਿੱਚ ਇਸਤਰਾਂ ਲਿਖਿਆ ਹੈ । ਯਥਾ:-

ਪ੍ਰਥਮ ਰਾਸੇ ੧੫ ਧਜਾਇ

ਪੰਕਤ ਬੈਠੀ ਮਿਲ ਤਬੈ ਗੁਰ ਬੀਚ ਸੁਹਾਏ ॥
ਮਿਲ ਸੰਗਤ ਵਿੱਚ ਅਮਰ ਜੀ ਬੈਠੇ ਤਿਸ ਥਾਏ॥
ਪਹਿਤ ਭਾਤ ਜੂਤਜੋ ਪ੍ਰਥਮ ਹੁਨ ਆਮਿਖ
ਆਵਾ ॥ ਇਕ ਦਿਸ ਪੰਕਤ ਮਹਿ ਦਯੋ
ਤਦ ਇਨ ਦਰਸਾਵਾ ॥ ਬਹੁ ਗਿਲਾਨਿ ਠਾਨੀ
ਰਿਦੇ ਇਮ ਕਰਤ ਬਿਚਾਰਾ । ਮੈਂ ਆਮਿਖ
ਖਾਯੋ ਨ ਕਬਿ ਕਰ ਅੰਨ ਅਹਾਰਾ ।। ਪੰਕਤ
ਮੈਂ ਅਬ ਬੈਠਗਾ ਕਿਮ ਹੋਹਿ ਬਚਾਊ ॥ ਨਹਿ
ਲੇਵੇਂ ਅਪਮਾਨ ਹੀ ਕਿਉਂ ਬੈਠਜੋਂ ਆਊ ।।
ਆਯੋ ਸਤਗੁਰ ਕਰਨ ਕੋ ਬਿਗਰੈ ਇਮ ਬਾਤੀ॥
ਸਿੱਖ ਨ ਕਰਿਹੈਂ ਮੋਹਿਕੋ ਮਨ ਹਟ ਇਸ ਭਾਂਤੀ॥
ਅਪਰ ਜਤਨ ਅਬ ਕੋ ਨਹੀਂ ਜੇ ਅੰਤਰਜਾਮੀ ॥

ਸੂਪਕਾਰ ਕੋ ਬਰਜ ਹੈਂ ਆਪੇ ਗੁਰ ਸੁਆਮੀ ॥
ਇਕ ਤੋ ਮੇਰੋ ਧਰਮ ਰਹਿ ਪੁੰਨ ਹੋਇ ਪ੍ਰਤੀਤਾ॥
ਜਗ ਤੇ ਕਰੈਂ ਉਧਾਰ ਮਮ ਸਰਬੱਗਜ ਪੁਨੀਤਾ ॥
ਇਮ ਕੀਨੋ ਸੰਕਲਪ ਕੋ ਸ੍ਰੀ ਗੁਰੁ ਨੇ ਜਾਨਾ ॥
ਸੂਪਕਾਰ ਕੋ ਬਰਜਿਓ ਮੁਖ ਬਾਕ ਬਖਾਨਾ ॥
ਪੰਕਤ ਮੈਂ ਜੋ ਨਯੋ ਨਰ ਤਿਸ ਦੇਹੁ ਅਹਾਰਾ ॥
ਆਮਿਖ ਨਾਹਿ ਪਰੋਸੀਓ ਤਿਨ ਧਰਮ ਬਿਚਾਰਾ॥

ਏਹ ਸੁਣਕੇ ਗੁਰੂ ਅਮਰ ਦਾਸ ਜੀ ਦਾ ਮਨ ਕੋਇਲ ਦੀ ਤਰਾਂ ਖਿੜ ਗਿਆ ਅਤੇ ਜਾਣ ਲਿਆ ਕਿ ਸਚੇ ਸਤਿਗੁਰੂ ਹਨ ॥

ਗੁਰੂ ਅਮਰਦਾਸ ਜੀ ਨੇ ਮਨ ਵਿਚ ਧਾਰਿਆ ਕਿ ਜੇਕਰ ਗੁਰੂ ਜੀ ਮੈਨੂੰ ਆਪਣਾ ਸੀਤ ਪ੍ਰਸ਼ਾਦ ਦੇਣ ਤਾਂ ਮੈਂ ਅਨੰਦ ਹੋ ਜਾਵਾਂ। ਸੋ ਗੁਰੂ ਅੰਗਦ ਜੀ ਨੇ ਸਹਿਜ ਸੁਭਾਵ ਪ੍ਰਸ਼ਾਦ ਛਕਕੇ ਆਪਣਾ ਜੂਠਾ ਥਾਲ ਅਮਰ ਦਾਸ ਜੀ ਨੂੰ ਦੇ ਦਿਤਾ, ਜਿਸਦੇ ਛਕਦਿਆਂ ਹੀ ਗੁਰੂ ਅਮਰਦਾਸ ਜੀਦੇ ਕਪਾਟ ਖੁਲ੍ਹ ਗਏ, ਜਾਣੋ ਮੋਹਣੀ ਮੰਤ੍ਰ ਪੈਗਿਆ। ਗੁਰੂ ਅੰਗਦ ਜੀ ਨੇ ਏਨ੍ਹਾਂ ਦਾ ਭਰਮ ਉਠਾਉਣ ਵਾਸਤੇ ਗੁਰੂ ਨਾਨਕ ਜੀ ਦਾ ਓਹ ਸ਼ਬਦ ਜੋ ਓਨ੍ਹਾਂ ਕੁਰਖੇਤ੍ਰ ਪਰ ਉਚਾਰਿਆ ਸੀ ਸੁਣਾਕੇ ਨਿਰ-ਸੰਸੇ ਕੀਤਾ।

## ਗੁਰੂ ਅਮਰ ਦਾਸ ਜੀ ਦੀ ਸੇਵਾ

ਹਮੇਸ਼ਾਂ ਅੱਧੀ ਰਾਤ ਤੋਂ ਜਾਗਕੇ ਤਿੰਨ ਕੋਹ ਪੁਰੋਂ

ਬਜ਼ਾਸ ਨਦੀ ਵਿਚੋਂ ਜਲ ਲਿਆਇਆ ਕਰਦੇ। ਪਹਿਲੇ ਗੁਰੂ ਅਮਰਦਾਸ ਜੀ ਨੇ ਬਜਾਸਾ ਵਿਚ ਆਪ ਇਸ਼ਨਾਨ ਕਰਨਾ ਤੇ ਫੇਰ ਲੱਕ ਤਾਈਂ ਜਲ ਵਿਚ ਜਾਕੇ ਗਾਗਰ ਪਾਣੀ ਨਾਲ ਭਰਕੇ ਸਿਰ ਉਪਰ ਧਰਕੇ ਲੈ ਆਉਂਣੀ। ਬ੍ਰਿਧ ਅਵਸਥਾ ਦੇ ਕਾਰਣ ਲੱਕ ਤਾਈਂ ਜਲ ਵਿਚੋਂ ਗਾਗਰ ਭਰਕੇ ਸਿਰ ਉਪਰ ਧਰਦੇ ਸੇ ਤੇ ਰਸਤੇ ਵਿਚ ਸਾਹ ਲੈਣ ਲਈ ਇਕ ਬੁਰਜੀ ਬਣਾਈ ਹੋਈ ਸੀ, ਜਿਸ ਪਰ ਗਾਗਰ ਧਰਕੇ ਸਾਹ ਲੈਂਦੇ ਤੇ ਫੇਰ ਓਸੇ ਉੱਚੀ ਥਾਉਂ ਤੋਂ ਸੁਖ ਪੂਰਬਕ ਸਿਰ ਪਰ ਧਰਕੇ ਲੈ ਆਉਂਦੇ ( ਜੋ ਹੁਣ ਦਮਦਮਾ ਨਾਮ ਕਰਕੇ ਮਸ਼ਹੂਰ ਹੈ) ਗੁਰੂ ਅੰਗਦ ਜੀ ਨੂੰ ਇਸ਼ਨਾਨ ਕਰਾਕੇ ਅਮਰ ਦਾਸ ਜੀ ਗੁਰੁ ਮੰਤ੍ਰ ਦਾ ਅਭਜਾਸ ਤੇ ਗੁਰ ਮੂਰਤਿ ਦਾ ਧਿਆਨ ਕਰਦੇ ਰਹਿਦੇ। ਦਿਨ ਚੜ੍ਹੇ ਲੰਗਰ ਦੀ ਟਹਲ ਕਰਦੇ, ਬਰਤਨ ਮਾਂਜਦੇ, ਝਾੜੂ ਦਿੰਦੇ ਅਰਥਾਤ ਕਿਸੇ ਸਮੇਂ ਵੇਹਲੇ ਨਾਂ ਬੈਠਦੇ ਅਤੇ ਪ੍ਰਸ਼ਾਦ ਜੈਸਾ ਲੰਗਰ ਦਾ ਮਿਲਦਾ ਓਹੋ ਛਕ ਛਡਦੇ॥

## ਗੋਇੰਦਵਾਲ ਦਾ ਵੱਸਣਾ

ਸੰਮਤ ੧੬੦੩ ਬਿ: ਨੂੰ ਇਕ ਗੋਂਦੇ ਨਾਮ ਮਰਵਾਹੇ ਖੱਤ੍ਰੀ ਨੇ ( ਜੋ ਸ਼ਾਹੀ ਕਾਰਦਾਰ ਸੀ ) ਗੁਰੂ ਅੰਗਦ ਜੀਦੇ ਪਾਸ ਆਕੇ ਬੇਨਤੀ ਕੀਤੀ, ਜੀ ਇਕ ਥੇਹ ਸਾਡੇ ਵੱਡਿਆਂ ਦਾ ਹੈ, ਮੈਂ ਓਥੇ ਪਿੰਡ ਵਸਾਯਾ ਚਾਹੁੰਦਾ ਹਾਂ, ਪਰ ਵੱਸਣਾ ਨਹੀਂ ਮਿਲਦਾ, ਤੁਸੀਂ ਸਹਾਇਤਾ ਕਰੋ ਤਾਂ ਵੱਸ ਜਾਏ,

ਅੱਧਾ ਪਿੰਡ ਤੁਹਾਡਾ ਹੋਯਾ, ਜਿਸ ਨੂੰ ਮਰਜ਼ੀ ਹੋਵੇ ਬਸਾਓ॥

ਗੁਰੂ ਜੀ ਨੇ ਆਪਣੀ ਛਟੀ ਦੇਕੇ ਗੁਰੂ ਅਮਰ ਦਾਸ ਜੀ ਨੂੰ ਗੋਇੰਦੇ ਮੱਲ ਨਾਲ ਭੇਜਕੇ ਹੁਕਮ ਦਿੱਤਾ ਜਿਥੋਂ ਤਕ ਏਹ ਸਾਡੀ ਛਟੀ ਅਮਰਦਾਸ ਜੀ ਦੇ ਹੱਥੋਂ ਫਿਰ ਜਾਊ ਓਥੋਂ ਤਕ ਪਿੰਡ ਦੀ ਜੂਹ ਵਿੱਚ ਕੋਈ ਵਿਰੋਧੀ ਨਾ ਰਹੂ। ਸੋ ਓਹੋ ਹੋਈ। ਜਿੱਥੋਂ ਤਕ ਗੁਰੂ ਅਮਰ ਦਾਸ ਜੀ ਗੁਰੂ ਜੀ ਦੀ ਛਟੀ ਫੇਰ ਆਏ ਓਥੋਂ ਤਕ ਪਿੰਡ ਵੱਸ ਗਿਆ। ਫੇਰ ਗੁਰੂ ਅੰਗਦ ਜੀ ਨੇ ਗੁਰੂ ਅਮਰ ਦਾਸ ਜੀ ਦੇ ਪੁਤ੍ਰ ਮੋਹਣ, ਮੋਹਰੀ ਆਦਿਕ ਹੋਰ ਭਾਈ ਭਤੀਜੇ ਭੀ ਬਾਸਰਕੇ ਪਿੰਡ ਤੋਂ ਬੁਲਾਕੇ ਓਥੇ ਵਸਾ ਦਿੱਤੇ॥

ਜਦ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਨੂੰ ਗੁਰਿਆਈ ਦਿੱਤੀ ਸੀ ਤਦੋਂ ਸਿਰੀਚੰਦ ਜੀ ਨੇ ਕ੍ਰੋਧ ਕਰਕੇ ਏਹ ਸਰਾਪ ਦਿੱਤਾਸੀ ਕਿ ਦੇਖ ਭਾਈ ਕੋਹੜੀ ਕਿਰਾੜ ਸਾਡੀ ਗੁਰਿਆਈ ਲੈ ਗਿਆ। ਭਾਵੇਂ ਇਹ ਸਰਾਪ ਸ੍ਰੀ ਚੰਦ ਜੀ ਨੇ ਬੇ ਸਮਝੀ ਨਾਲ ਅਜੋਗ ਹੀ ਦਿੱਤਾ ਸੀ, ਪਰ ਗੁਰੂ ਅੰਗਦ ਜੀ ਨੇ ਆਪਣੇ ਗੁਰੂ ਦੇ ਪੁੱਤ੍ਰ ਦਾ ਬਚਨ ਸਫਲਾ ਕਰਨ ਲਈ ਆਪਣੇ ਚਰਨਦੇ ਇਕ ਅੰਗੂਠੇ ਉੱਤੇ ਉਸ ਮਰਜ਼ ਨੂੰ ਧਾਰਨ ਕਰ ਰੱਖਯਾ ਸੀ ਜਿਸਦੀ ਜਲਣਤਾ ਅਜੇਹੀ ਡਾਢੀ ਪੀੜਾ ਦੇ ਰਹੀ ਸੀ ਜੋ ਨੀਂਦ ਨਹੀਂ ਪੈਂਦੀ ਸੀ। ਸੋ ਜਦ ਤਕ ਗੁਰੂ ਅਮਰਦਾਸ ਜੀ ਆਪਣੇ ਮੂੰਹ ਵਿੱਚ ਅੰਗੂਠਾ ਲੈਕੇ ਬੈਠੇ ਰਹਿੰਦੇ ਓਤਨਾਂ ਚਿਰ ਨੀਂਦ ਆਉਂਦੀ। ਜਦ ਉਸ

ਵਿੱਚੋਂ ਪਾਕ ਨਿਕਲ ਜਾਂਦੀ ਤਾਂ ਕੋਈ ਚਿਰ ਆਰਾਮ ਭੀ ਰਹਿੰਦਾ। ਇੱਕ ਦਿਨ ਓਸ ਪਾਕ ਦਾ ਦਾਗ ਜਾਮੇ ਨੂੰ ਲੱਗਾ ਹੋਯਾ ਦੇਖ ਕੇ ਗੁਰੂ ਅਮਰਦਾਸ ਜੀ ਧੋਣ ਲਗੇ ਤਾਂ ਦਾਗ ਉੱਤਰੇ ਨਹੀਂ, ਜਿਸ ਨੂੰ ਏਨ੍ਹਾਂ ਨੇ ਦੰਦਾਂ ਨਾਲ ਚੂਸ ਕੇ ਲਾਹਿਆ॥

ਸੰਮਤ ੧੬੦੬ ਬਿਕ੍ਰਮੀ ਨੂੰ ਇਕ ਸੰਤ ਮੰਡਲੀ ਗੁਰੂ ਅੰਗਦ ਜੀ ਦੇ ਦਰਸ਼ਨ ਕਰਨ ਆਈ ਤੇ ਗੁਰੂ ਜੀ ਦੇ ਨੇਕ ਸੁਭਾਵ ਤੇ ਆਚਰਨ ਦੇਖਕੇ ਮੰਡਲੀ ਦੇ ਸਾਧੂ ਬਹੁਤ ਖੁਸ਼ ਹੋਏ। ਗੁਰੂ ਅਮਰ ਦਾਸ ਜੀ ਦੀ ਸੇਵਾ ਸ੍ਰਧਾ ਵੇਖ ਕੇ ਉਨ੍ਹਾਂ ਵਿਚੋਂ ਇੱਕ ਨੇ ਆਖਿਆ ਜੇ ਅੰਮ੍ਰਿਤੀ ਬੂਟੀ ਹੱਥ ਆਵੇ ਤਾਂ ਏਹ ਮਰਜ਼ ਹਟ ਜਾਏ। ਗੁਰੂ ਅਮਰਦਾਸ ਜੀ ਓਸ ਸਾਧ ਨੂੰ ਨਾਲ ਲੈਕੇ ਬੂਟੀ ਖੋਜਣ ਚਲੇ ਗਏ, ਬਹੁਤ ਜੰਗਲ ਪਹਾੜ ਨਦੀਆਂ ਦੇ ਕਿਨਾਰੇ ਢੂੰਡੇ ਪਰ ਕਿਤੋਂ ਨਾ ਲੱਭੀ। ਓੜਕ ਜਦ ਏਸ ਢਾਬ ਕਿਨਾਰੇ ਆਏ (ਜਿਥੇ ਹੁਣ ਅੰਮ੍ਰਿਤਸਰਤੀਰਥ ਹੈ) ਤਾਂ ਓਥੋਂ ਅਮਰ ਬੂਟੀ ਲੱਭ ਪਈ, ਸੰਤ ਬੜੇ ਖੁਸ਼ੀ ਹੋਏ, ਜਦ ਓਹ ਰਗੜ ਕੇ ਗੁਰੂ ਅੰਗਦ ਜੀ ਦੇ ਚਰਨਾਂ ਨੂੰ ਲਾਈ ਤਾਂ ਤੁਰਤ ਪੀੜਾ ਦਾ ਆਰਾਮ ਹੋ ਗਿਆ॥

## ਗੁਰੂ ਅਮਰਦਾਸ ਜੀ ਨੂੰ ਗੱਦੀ ਮਿਲਣੀ

ਗੁਰੂ ਅੰਗਦ ਜੀ ਤਾਂ ਗੁਰੂ ਅਮਰਦਾਸ ਜੀ ਉਪਰ ਪਹਿਲੇ ਹੀ ਸਰਬ ਪ੍ਰਕਾਰ ਖੁਸ਼ੀ ਸੇ, ਫੇਰ ਇਕ ਦਿਨ ਪੋਹ ਮਾਘ ਦੇ ਮਹੀਨੇ ਡਾਢੀ ਤੇਜ਼ ਬਰਖਾ ਤੇ ਪੌਣ ਵਿਚ

ਗੁਰੂ ਅਮਰ ਦਾਸ ਜੀ ਜਦ ਜਲ ਦੀ ਭਰੀ ਹੋਈ ਗਾਗਰ ਖਿਆਸਾ ਤੋਂ ਲੈਕੇ ਆਏ ਤਾਂ ਰਾਹ ਵਿੱਚ ਪਿੰਡਦੇ ਪਾਸ ਇਕ ਜੁਲਾਹੇ ਦੀ ਮਾਣੀ ਖਿੱਚਣ ਵਾਲੀ ਕਿੱਲੀ ਸੀ ਉਸ ਨਾਲ ਅੜਕੇ ਡਿੱਗ ਪਏ ਪਰੰਤੂ ਜਲ ਨਾ ਡੁੱਲ੍ਹਣ ਦਿੱਤਾ। ਜਦ ਗੁਰੂ ਜੀ ਇਸ ਪ੍ਰਕਾਰ ਡਿੱਗੇ ਤਾਂ ਬੜੇ ਖੜਾਕ ਹੋਣ ਦੀ ਅਵਾਜ਼ ਸੁਣ ਕੇ ਜੁਲਾਹੇ ਨੇ ਜੁਲਾਹੀ ਨੂੰ ਪੁੱਛਿਆ ਏਹ ਖੜਾਕ ਕੇਹਾ ਹੈ? ਉਸ ਨੇ ਆਖਯਾ:— ਹੋਵੇਗਾ ਅਮਰੂ ਨਿਥਾਵਾਂ, ਨਿਮਾਣਾ, ਗੁਰੂ ਅੰਗਦ ਜੀ ਦਾ ਰੋਟੀਆ ਚਾਕਰ ਜਿਸ ਨੂੰ ਨਾਂ ਦਿਨੇ ਅਰਾਮ ਹੈ ਨਾ ਰਾਤ,ਹੋਰ ਐਸ ਵੇਲੇ ਭਲਾ ਕੌਣ ਘਰ ਥੀਂ ਨਿਕਲਦਾ ਹੈ? ਇਸ ਪ੍ਰਕਾਰ ਦੀਆਂ ਤਾਨ੍ਹੇ ਵਾਲੀਆਂ ਗੱਲਾਂ ਸੁਣ ਕੇ ਗੁਰੂ ਅਮਰਦਾਸ ਜੀ ਨੇ ਉਸੇ ਵੇਲੇ ਐਉਂ ਕਰ ਦਿੱਤੀਆਂ ਜਿਕੂੰ ਕਦੀ ਸੁਣੀਆਂ ਹੀ ਨਹੀਂ, ਅਤੇ ਉਸੇ ਤਰਾਂ ਗਾਗਰ ਲੈਕੇ ਗੁਰੂ ਅੰਗਦ ਜੀ ਦਾ ਅਸ਼ਨਾਨ ਆ ਕਰਾਯਾ।

ਜਦ ਦਿਨ ਚੜ੍ਹਿਆ ਤਾਂ ਗੁਰੂ ਅੰਗਦ ਜੀ ਨੇ ਸਭਾ ਲਗਾ ਕੇ ਗੁਰੂ ਅਮਰਦਾਸ ਜੀ ਨੂੰ ਪੁਛਿਆ 'ਪੁਰਖਾ! ਦੱਸ ਖਾਂ ਰਾਤੀ ਜੁਲਾਹੀ ਜੁਲਾਹੇ ਨੇ ਕੀ ਆਖਯਾ ਸੀ'। ਗੁਰੂ ਅਮਰਦਾਸ ਜੀ ਨੇ ਹੱਥ ਜੋੜਕੇ ਆਖਯਾ ਮਹਾਰਾਜ! ਆਪ ਘਟ ਘਟ ਦੀ ਜਾਨਣ ਵਾਲੇ ਹੋ ਆਪ ਤੋਂ ਕੁਛ ਗੁਝਾ ਨਹੀਂ। ਤਦ ਗੁਰੂ ਅੰਗਦ ਜੀ ਨੇ ਸਾਰੀ ਸੰਗਤ ਨੂੰ ਜੁਲਾਹੀ ਵਾਲਾ ਪ੍ਰਸੰਗ ਸੁਣਾਕੇ ਗੁਰੂ ਅਮਰ ਦਾਸ ਜੀ ਨੂੰ ਬੁੱਕਲ ਵਿੱਚ ਲੈਕੇ ਏਹ ਵਰ ਦਿਤੇ:—'ਅਮਰ

ਦਾਸ ਨਿਮਾਣਿਆਂ ਦਾ ਮਾਣ, ਨਿਥਾਵਿਆਂ ਦਾ ਥਾਉਂ, ਨਿਓਟਿਆਂ ਦੀ ਓਟ, ਨਿਧਰਿਆਂ ਦੀ ਧਰਿ, ਨਿਆਸਰਿਆਂ ਦਾ ਆਸਰਾ "ਗਈ ਬਹੋੜ ਬੰਦੀ ਛੋੜ" ਹੋਵੇਗਾ' ਤੇ ਫੇਰ ਉਸੇ ਘੜੀ ਗੁਰੂ ਅਮਰਦਾਸ ਜੀ ਨੂੰ ਨਵੀਂ ਪੋਸ਼ਾਕ ਪਹਿਨਾ ਕੇ ਗੱਦੀ ਪਰ ਬੈਠਾ ਦਿੱਤਾ ਅਤੇ ੧ ਮਾਘ ਸੰਮਤ ੧੬੦੯ ਬਿ: ਨੂੰ ਬਾਬੇ ਬੁੱਢੇ ਜੀ ਦੇ ਹਥੋਂ ਗੁਰਿਆਈ ਦਾ ਤਿਲਕ ਦਿਵਾਕਰ ਪੰਜ ਪੈਸੇ ਇਕ ਨਾਲੀਏਰ ਅੱਗੇ ਰਖ ਕੇ ਗੁਰੂ ਜੀ ਨੇ ਮੱਥਾ ਟੇਕ ਦਿੱਤਾ ਤੇ ਸਭ ਸੰਗਤ ਤੋਂ ਟਿਕਾ ਦਿੱਤਾ।

ਗੁਰੂ ਅੰਗਦ ਜੀ ਦੇ ਇਕ ਪੁਤ੍ਰ ਦਾਸੂ ਜੀ ਨੇ ਤਾਂ ਮੱਥਾ ਟੇਕ ਦਿੱਤਾ, ਪਰ ਦੂਜੇ ਦਾਤੂ ਜੀ ਸਗੋਂ ਕ੍ਰੋਧਿਤ ਹੋਕੇ ਗਾਲੀਆਂ ਦਿੰਦੇ ਹੋਏ ਆਪਣੇ ਘਰ ਨੂੰ ਚਲੇ ਗਏ। ਗੁਰੂ ਅੰਗਦ ਜੀ ਨੇ ਬਚਨ ਕੀਤਾ ਅੱਜ ਤੋਂ ਜੋ ਕੋਈ ਅਮਰ ਦੇਵ ਜੀ ਨੂੰ ਮੇਰਾ ਸਰੂਪ ਕਰਕੇ ਮੰਨੇਗਾ ਸੋ ਨਿਹਾਲ ਹੋਵੇਗਾ॥

ਏਥੇ ਏਹ ਭੀ ਦੱਸ ਦੇਣਾ ਜ਼ਰੂਰੀ ਹੈ ਕਿ ਗੁਰੂ ਅੰਗਦ ਜੀ ਬਰਸ ਪਿਛੋਂ ਜਦ ਹੋਰਨਾਂ ਸਿੱਖਾਂ ਸੇਵਕਾਂ ਨੂੰ ਰੁਜ਼ੀਨਾ ਪੁਸ਼ਾਕੀਆਂ ਦਿੰਦੇ ਹੁੰਦੇ ਸੇ ਤਾਂ ਗੁਰੂ ਅਮਰਦਾਸ ਜੀ ਨੂੰ ਭੀ ਇਕ ਚਾਦਰ, ਇਕ ਰੁਮਾਲ, ਇਕ ਦਸਤਾਰਾ, ਆਪਣਾ ਉਤਾਰ ਦੇ ਛੱਡਦੇ। ਗੁਰੂ ਅਮਰ ਦਾਸ ਜੀ ਦਸਤਾਰਾ ਤਾਂ ਸਿਰ ਬੰਨ੍ਹ ਛੱਡਦੇ ਤੇ ਤੀਸਰੇ ਬਰਸ ਜੋ ਇਕ ਕੰਬਲੀ ਮਿਲਦੀ ਉਸੇ ਵਿਚ ਗੁਜ਼ਾਰਾ ਕਰਦੇ ਰਹਿੰਦੇ, ਸੋ ਗੱਦੀ ਦੇਣ ਸਮੇਂ ਜਦ ਓਹ ਮੰਡਾਸਾ

ਸਿਰ ਉਤੋਂ ਉਤਰਾਇਆ ਤਾਂ ਛੀ ਸੇਰ ਪੱਕੇ ਲਾਹੌਰੀ ਤੋਲ ਦਾ ਹੋਯਾ, ਜਿਸਨੂੰ ਵੇਖਕੇ ਗੁਰੂ ਜੀ ਨੇ ਏਹ ਵਰ ਦਿੱਤਾ ਕਿ ਇਹ "ਵੱਡਾ ਭਾਰਾ ਗੁਰੂ ਹੋਵੇਗਾ" ॥

—੦—

## ਗੁਰੂ ਅਮਰਦਾਸ ਜੀ ਦਾ ਆਚਰਨ

ਜਦ ਏਨ੍ਹਾਂ ਨੂੰ ਗੱਦੀ ਹੋਈ ਤਾਂ ਏਨ੍ਹਾਂ ਨਾਲ ਗੁਰੂ ਅੰਗਦ ਜੀ ਦੇ ਪੁਤ੍ਰ ਦਾਸੂ, ਦਾਤੂ ਜੀ ਬਾਦ ਬਿਵਾਦ ਰੱਖਣ ਲਗੇ। ਤਦ ਗੁਰੂ ਅੰਗਦ ਜੀਨੇ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਭੇਜ ਦਿਤਾ, ਪਰ ਫੇਰ ਭੀ ਜਦੋਂ ਤਕ ਗੁਰੂ ਅੰਗਦ ਜੀਨੇ ਚੋਲਾ ਨਾਂ ਛੱਡਿਆ ਤਦ ਤਕ ਰੋਜ਼ ਅੰਮ੍ਰਿਤ ਵੇਲੇ ਦਰਸ਼ਨ ਕਰਕੇ ਫੇਰ ਗੋਇੰਦਵਾਲ ਆ ਜਾਂਦੇ ਰਹੇ॥

ਗੁਰੂ ਅਮਰਦਾਸ ਜੀ ਨਿੱਤ ਅੰਮ੍ਰਿਤ ਵੇਲੇ ਡੇਢ ਪਹਿਰ ਦੇ ਤੜਕੇ ਜਾਗਦੇ । ਸਾਧ ਸੰਗਤ ਨੂੰ ਭੀ ਉਸੇ ਵੇਲੇ ਜਾਗ ਕਰਕੇ ਇਸ਼ਨਾਨ ਤੇ ਨਾਮ ਜਪਣ ਦਾ ਹੁਕਮ ਦੇ ਰੱਖਿਆ ਸੀ, ਅਤੇ ਆਪ ਗੁਰੂ ਜੀ ਸੌਚ ਇਸ਼ਨਾਨ ਬਿਆਸਾ ਦੇ ਜਲ ਨਾਲ ਕਰਦੇ ( ਜੋ ਭਾਈ ਭਾਨਾ ਜ਼ਿਮੀਂਦਾਰ ਸਿੱਖ ਨੇਮ ਨਾਲ ਲਿਆਯਾ ਕਰਦਾ ਸੀ) ਓਹ ਜਲ ਤੱਤਾ ਕਰਾਕੇ ਇਸ਼ਨਾਨ ਕਰਕੇ ਪਾਰਬ੍ਰਹਮ ਦੇ ਧਯਾਨ ਵਿਚ ਜੁੜ ਜਾਂਦੇ। ਪਹੁ ਫੁੱਟੀ ਤੋਂ ਸੁਫੈਦ ਪੁਸ਼ਾਕਾ ਪਹਿਨ ਕੇ ਸਿੰਘਾਸਨ ਉਤੇ ਆ ਬੈਠਦੇ, ਭਾਈ ਸਾਦੂ ਬਾਦੂ ਕੀਰਤਨ ਕਰਦੇ ਤੇ ਗੁਰੂ ਜੀ ਸਿੱਖਾਂ ਨੂੰ ਦਰਸ਼ਨ ਉਪਦੇਸ਼ ਦੇਕੇ

ਨਿਹਾਲ ਕਰਦੇ ॥

ਏਨ੍ਹਾਂ ਗੁਰੂ ਸਾਹਿਬਾਂ ਦਾ ਸੁਭਾਵ ਸੀ ਕਿ ਪ੍ਰੇਮੀ, ਭਗਤ ਸਿੱਖ ਸਾਧ ਨਾਲ ਬਹੁਤ ਪਿਆਰ ਤੇ ਪ੍ਰਮਾਰਥ ਦੇ ਬਚਨ ਕਰਦੇ ਤੇ ਸ਼ਬਦ ਉਚਾਰਕੇ ਸੁਣਾਉਂਦੇ ਰੈਂਹਦੇ ਤੇ ਧਨ ਵਾਲੇ ਸੰਸਾਰੀ ਵਿਹਾਰੀ ਸਿੱਖ ਨਾਲ ਘੱਟ ਪ੍ਰੇਮ ਰਖਦੇ। ਏਨ੍ਹਾਂ ਦਾ ਏਹ ਭੀ ਹੁਕਮ ਸੀ ਕਿ ਹਰ ਕੋਈ ਪਹਿਲੇ ਲੰਗਰੋਂ ਪ੍ਰਸ਼ਾਦ ਛਕੇ ਫੇਰ ਆਕੇ ਦਰਸ਼ਨ ਦੇਵੇ, ਬਿਨਾਂ ਪ੍ਰਸ਼ਾਦ ਛਕੇ ਦੇ ਕਿਸੇ ਦਾ ਦਰਸ਼ਨ ਨਹੀਂ ਕਰਦੇ ਸੇ, ਭਾਵੇਂ ਬਾਦਸ਼ਾਹ ਕਯੋਂ ਨਾ ਹੋਵੇ। ਉਦਾਰ ਤੇ ਤਿਆਗੀ ਐਡੇ ਸੇ ਕਿ ਜੋ ਰੋਜ਼ ਦੀ ਆਮਦਨੀ ਹੁੰਦੀ ਸਭ ਰਾਤ ਨੂੰ ਮੁਕਾਕੇ ਬਿਰਾਜਦੇ, ਅਕਾਲ ਪੁਰਖ ਤੇ ਆਪਨੀ ਪਰਾਰਬਧ ਉਪਰ ਐਡਾ ਭਰੋਸਾ ਸੀ ਕਿ ਰਾਤ ਨੂੰ ਪਾਣੀ ਦੇ ਘੜੇ ਭੀ ਮੂਧੇ ਮਰਵਾ ਛੱਡਦੇ ਅਤੇ ਨਾਹੀਂ ਕੋਈ ਚੀਜ਼ ਖਾਣ ਪੀਣ ਦੀ ਭੰਡਾਰੇ ਵਿਚ ਰਹਣ ਦਿੰਦੇ। ਤਤਿਖਯਾ ਏਤਨੀ ਸੀ ਕਿ ਇਕ ਕੰਧ ਵਿੱਚ ਕਿੱਲੀ ਗੱਡ ਰੱਖੀ ਸੀ, ਓਸਨੂੰ ਫੜਕੇ ਸਾਰਾ ਦਿਨ ਜਪ ਕਰਦੇ, ਪਲੰਘ ਉਤੇ ਪਿਠ ਲਾਕੇ ਕਦੀ ਨਹੀਂ ਸੁਤੇ। ਲੰਗਰ ਵਿਚ ਭੋਜਨ ਬਹੁਤ ਹੱਛਾ ਬਣਵਾਉਂਦੇ, ਸਭ ਨੂੰ ਇਕੋ ਜਿਹਾ ਦਿਵਾਉਂਦੇ, ਆਪ ਕੇਵਲ ਅਲੂਣਾ ਓਗਰਾ* ਤੇ ਇਕ ਪਾਈਆ ਦੁਧ ਛਕਦੇ ਸੇ ॥

---

*ਭੁੱਨੀ ਹੋਈ ਕਣਕ ਦਾ ਦਲੀਆ ਘਿਓ ਮਿੱਠਾ ਪਾਕੇ ਰਿੰਨ੍ਹਣ ਨੂੰ ਓਗਰਾ ਆਖਦੇ ਹਨ, ਜੋਗਾਭਯਾਸ ਕਰਨ ਵਾਲੇ ਸੰਤ ਲੋਕ ਸਭ ਏਹੋ ਛਕਦੇ ਹਨ।

## ਸਾਉਨ ਮੱਲ ਦਾ ਪ੍ਰਸੰਗ

ਗੁਰੂ ਸਾਹਿਬ ਦੀ ਸੋਭਾ ਸੁਣ ਸੁਣ ਕੇ ਸਿੱਖ ਸੰਗਤ ਅਤੇ ਦੂਸਰੇ ਪੰਥਾਂ ਭੇਖਾਂ ਦੇ ਹਿੰਦੂ ਮੁਸਲਮਾਨ ਫਕੀਰ ਸਤਸੰਗ ਕਰਨ ਵਾਸਤੇ ਆ ਕੇ ਬਹੁਤ ਟਿਕੇ ਰਹਿੰਦੇ। ਮਾਘ ਸੰਮਤ ੧੬੧੨ ਬਿਃ ਨੂੰ ਭਾਈ ਬੱਲੂ ਨਾਈ ਸਿੱਖ ਨੇ(ਜੋ ਹਰ ਵੇਲੇ ਹਜ਼ੂਰੀ ਟਹਿਲ ਵਿਚ ਰਿਹਾ ਕਰਦਾ ਸੀ) ਸਿੱਖਾਂ ਸਾਧਾਂ ਨੂੰ ਮਕਾਨਾਂ ਤੋਂ ਬਿਨਾ ਔਖੇ ਹੁੰਦੇ ਦੇਖ ਕੇ ਅਰਜ਼ ਕੀਤੀ ਮਹਾਰਾਜ! ਮਕਾਨਾਂ ਤੋਂ ਬਿਨਾ ਸੰਗਤ ਔਖੀ ਰਹਿੰਦੀ ਹੈ। ਏਹ ਸੁਣ ਕੇ ਗੁਰੂ ਜੀ ਨੇ ਆਪਣੇ ਭਤੀਜੇ ਸਾਉਣ ਮੱਲ ਨੂੰ ਹੁਕਮ ਦਿੱਤਾ ਕਿ ਤੂੰ ਹਰੀ ਪੁਰ ਕਾਂਗੜੇ ਵੱਲੀ ਜਾਹ, ਲਕੜੀ ਦੇ ਬੇੜੇ ਬੰਧਵਾ ਬੰਧਵਾ ਕੇ ਭੇਜ। ਉਸਨੇ ਪ੍ਰਾਰਥਨਾ ਕੀਤੀ, ਮਹਾਰਾਜ! ਪਹਾੜੀ ਲੋਗ ਬੜੇ ਖਰਾਬ ਤੋਤੇ ਚਸ਼ਮ ਹਨ, ਰੁਪਯੇ ਯਾ ਕਰਾਮਾਤ ਦੇਈਏ ਤਾਂ ਦਾਸ ਬਣਦੇ ਹਨ। ਗੁਰੂ ਜੀ ਨੇ ਆਪਣੇ ਹੱਥ ਦਾ ਰੁਮਾਲ ਸਾਉਣ ਮੱਲ ਨੂੰ ਦੇਕੇ ਬਚਨ ਕੀਤਾ ਕਿ ਜੋ ਕੁਛ ਤਰੀ ਇੱਛਯਾ ਹੋਊ ਸਭ ਏਸ ਤੋਂ ਪੂਰੀ ਹੋ ਜਾਊ। ਜਾਂ ਬਚਨ ਮੰਨ ਕੇ ਸਾਉਣ ਮੱਲ ਤਯਾਰ ਹੋਯਾ ਤਾਂ ਉਸਦੀ ਮਾਈ ਨੇ ਆਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਜੀ ਸੱਚੇ ਪਾਤਸ਼ਾਹ ਪਹਾੜ ਵਿਚ ਜਾਦੂ ਟੂਣੇ ਤੇ ਡਾਇਣਾਂ ਬਹੁਤ ਹਨ, ਮੇਰਾ ਪੁਤ੍ਰ ਉਨ੍ਹਾਂ ਕਦੋਂ ਛੱਡਣਾ? ਗੁਰੂ ਜੀ ਨੇ ਆਖਯਾ ਤੇਰੇ ਪੁਤ੍ਰ ਦਾ ਗੁਰੂ ਰਾਖਾ ਹੈ ਤੂੰ ਫਿਕਰ ਨਾ ਕਰ

ਏਹ ਸਭ ਨੂੰ ਜਿੱਤ ਲਏਗਾ ਤੇ ਪਹਾੜਾਂ ਦਾ ਪੀਰ ਸਦਾ-ਵੇਗਾ, ਏਹ ਵਰ ਸੁਣਕੇ ਸਾਉਣ ਮੱਲ, ਧਰਮੇ ਤਕਿ-ਆਰ ਖਤ੍ਰੀ ਆਦਿਕ ਪੰਜਾਂ ਸਿੱਖਾਂ ਸਮੇਤ (ਜਿਨ੍ਹਾਂ ਨੂੰ ਗੁਰੂ ਜੀ ਨੇ ਓਸਦੇ ਨਾਲ ਭੇਜਿਆ ਸੀ) ਕਾਂਗੜੇ ਦੇ ਜਿਲੇ ਵਿੱਚ ਹਰੀ ਪੁਰ ਜਾ ਰਿਹਾ। ਰਾਜਾ ਹਰੀ ਪੁਰ ਵਾਲਾ ਬੈਰਾਗੀ ਫਕੀਰਾਂ ਦਾ ਸੇਵਕ ਸੀ,ਓਨ੍ਹਾਂ ਦੇ ਹੁਕਮ ਅਨੁਸਾਰ ਇਕਾਦਸੀ ਦਾ ਬ੍ਰਤ ਆਪ ਰੱਖਦਾ ਤੇ ਪ੍ਰਜਾ ਤੋਂ ਰਖਵਾਉਂਦਾ ਸੀ। ਬ੍ਰਤ ਵਾਲੇ ਦਿਨ ਕਿਸੇ ਦੇ ਘਰ ਅੱਗ ਨਹੀਂ ਬਾਲੀ ਜਾਂਦੀ ਸੀ ਤੇ ਸਭਨੂੰ ਜੋਰ ਨਾਲ ਨਿਰਾਹਾਰ ਬ੍ਰਤ ਰਖਾਯਾ ਜਾਂਦਾ। ਓਸ ਦਿਨ ਭਾਈ ਸਾਉਣ ਮੱਲ ਨੇ ਲੰਗਰ ਚੜ੍ਹਾ ਦਿੱਤਾ, ਧੂਆਂ ਦੇਖ ਕੇ ਕੁਤਵਾਲ ਆਯਾ, ਅਗੇ ਕਈ ਫਕੀਰ, ਗਰੀਬ ਸਾਧੂ ਜੋ ਪ੍ਰਸ਼ਾਦ ਛਕ ਰਹੇ ਸੇ ਸਭ ਨੂੰ ਫੜਕੇ ਰਾਜਾ ਪਾਸ ਲੈ ਗਿਆ। ਰਾਜੇ ਨੇ ਆਖਿਆ ਤੁਸਾਂ ਮੇਰੇ ਰਾਜ ਵਿਚ ਆਕੇ ਏਕਾਦਸੀ ਦੇ ਬ੍ਰਤ ਨੇਮ ਕਰਨ ਦੀ ਥਾਂ ਅੰਨ ਕਿਉ ਖਾਧਾ ? ਭਾਈ ਸਾਉਣ ਮੱਲ ਨੇ ਆਖਿਆ ਸਾਡੇ ਗੁਰੂਜੀ ਦਾ ਹੁਕਮ ਹੈ "ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ" ॥ ਪਰਮੇਸ਼ਰ ਨੇ ਰਿਜਕ ਛਕਣ ਵਾਸਤੇ ਬਣਾਯਾ ਹੈ,ਤੁਸੀਂ ਤਾਂ ਪੰਦ੍ਰੀਂ ਦਿਨੀ ਇੱਕ ਬਰਤ ਰਖਦੇ ਹੋ ਤੇ ਅਸੀਂ ਰੋਜ਼ ਬਰਤ ਰਖਦੇ ਹਾਂ। ਕਿਉਂਕਿ ਇੰਦ੍ਰੀਆਂ ਨੂੰ ਸੰਜਮ ਵਿਚ ਬਰਤਾਉਣਾ, ਥੋੜ੍ਹਾ ਖਾਣਾ ਥੋੜ੍ਹਾ ਸੌਣਾ, ਪਰ ਤਨ, ਪਰ ਧਨ, ਪਰਨਿੰਦਾ ਦਾ ਤਿਆਗ ਕਰਨਾ, ਏਹ ਸਦੀਵ ਸੱਚਾ ਬਰਤ ਅਸੀਂ

ਰੱਖਦੇ ਹਾਂ । ਤੁਹਾਨੂੰ ਭੀ ਏਹੋ ਬਰਤ ਰੱਖਣਾ ਚਾਹੀਦਾ ਹੈ। ਰਾਜੇ ਦੇ ਗੁਰੂ ਬੈਰਾਗੀ ਨੇ ਰਾਜਾ ਨੂੰ ਆਖਿਆ ਏਹ ਹੁਕਮ ਨਹੀਂ ਮੰਨਦੇ ਕੈਦ ਦੀ ਲਾਇਕ ਹਨ, ਰਾਜੇ ਨੇ ਏਨ੍ਹਾਂ ਨੂੰ ਕੈਦ ਵਿਚ ਭੇਜ ਦਿਤਾ। ਦ੍ਵਾਦਸ਼ੀ ਵਾਲੇ ਦਿਨ ਬ੍ਰਤ ਖੋਲ੍ਹਿਆ ਤਾਂ ਰਾਜੇ ਦਾ ਜੋ ਇਕੋ ਇਕ ਪੁਤ੍ਰ ਸੀ ਓਹ ਅਧਕ ਪ੍ਰਸ਼ਾਦ ਛਕਣੇ ਤੋਂ ਹੈਜ਼ਾ ਹੋਕੇ ਮਰ ਗਿਆ, ਰਾਜਾ ਰਾਣੀ, ਮੰਤ੍ਰੀ, ਪਰਜਾ ਸਭ ਰੋਣ ਪਿੱਟਨ ਲੱਗੇ ਤਾਂ ਇਕ ਨਕੋਦਰ ਨਾਮ ਬ੍ਰਾਹਮਣ ਬੜਾ ਪੰਡਤ ਜੋਤਸ਼ੀ ਓਥੇ ਜੋ ਗੁਰੂ ਕੇ ਪ੍ਰਤਾਪ ਨੂੰ ਜਾਣਦਾ ਸੀ, ਓਸ ਨੇ ਰਾਜੇ ਨੂੰ ਆਖਯਾ ਸਿੱਖਾਂ ਨੂੰ ਤੁਸਾਂ ਬਿਨਾ ਕਾਰਣ ਬੰਨ੍ਹ ਰੱਖਯਾ ਹੈ ਓਹਨਾਂ ਦੇ ਸਰਾਪ ਨੇ ਇਹ ਦੁਖ ਤੁਸਾਂਨੂੰ ਦਿਤਾ ਹੈ,ਉਨ੍ਹਾਂ ਦੀ ਖੁਸ਼ੀ ਲਓ ਤਾਂ ਸ਼ਾਇਦ ਤੁਹਾਡਾ ਪੁੱਤ੍ਰ ਭੀ ਜੀਉ ਉਠੇ, ਰਾਜੇ ਨੇ ਓਸੇ ਘੜੀ ਸਿੱਖਾਂ ਨੂੰ ਆਦਰਨਾਲ ਬੁਲਾਕੇ ਬੇਨਤੀ ਆਜਜ਼ੀ ਕੀਤੀ ਤੇ ਅਵੱਗਯਾ ਦੀ ਮਾਫੀ ਮੰਗੀ । ਭਾਈ ਸਾਉਣ ਨੇ ਆਖਿਆ ਜੇ ਤੁਸੀਂ ਸਭ ਗੁਰੂ ਕੇ ਸਿਖ ਬਣੋ ਤਾਂ ਕੌਰ ਜੀਵੇਗਾ, ਰਾਜੇ ਨੇ ਸਿੱਖ ਹੋਣਾ ਮੰਨਿਆਂ ਤਾਂ ਭਾਈ ਸਾਉਣ ਮੱਲ ਨੇ ਗੁਰੂ ਜੀ ਦਾ ਧਿਆਨ ਧਰਕੇ ਜਪੁਜੀ ਸਾਹਿਬ ਦਾ ਪਾਠ ਕਰ ਗੁਰੂ ਅਮਰ ਦੇਵ ਜੀ ਵਾਲੇ ਰੁਮਾਲ ਦਾ ਲੜ ਧੋਕੇ ਅਰਦਾਸ ਕਰ ਜਦ ਓਸ ਰਾਜ ਕੰਵਰ ਦੇ ਮੂੰਹ ਵਿਚ ਜਲ ਪਾਯਾ ਤਾਂ ਛਿਨਕੁ ਭਰ ਪਿਛੋਂ ਕੌਰ ਅੱਖਾਂ ਖੋਲ੍ਹ ਆਯਾ, ਫੇਰ ਤਾਂ ਰਾਜਾ ਰਾਣੀ ਪੁੱਤ੍ਰ ਦਾ ਮੂੰਹ ਤੇ ਭਾਈ ਸਾਉਣ ਮੱਲ ਦੇ ਚਰਨ ਚੁੰਮਣ ਲੱਗ ਪਏ ਅਤੇ ਸਭ ਲੋਗ ਧੰਨਯ ਗੁਰੂ

ਕੇ ਸਿੱਖ, ਧੰਨਜ ਗੁਰੂ ਬੋਲ ਉਠੇ ਤੇ ਸਭ ਨੇ ਖੁਸ਼ੀ ਮਨਾਈ, ਭਾਈ ਸਾਉਣ ਮੱਲ ਦਾ ਬਹੁਤ ਮਾਨ ਹੋਯਾ । ਰਾਜਾ ਓਸੇ ਦਿਨ ਬੈਰਾਗੀਆਂ ਦੀ ਕੰਠੀ ਤੋੜ ਕਰ ਰਾਣੀਆਂ ਤੇ ਮੰਤ੍ਰੀਆਂ ਸਮੇਤ ਸਤਿਨਾਮ ਦਾ ਜਾਪਕ ਸਿਦਕੀ ਸਿੱਖ ਗੁਰੂ ਜੀ ਦਾ ਬਣ ਗਿਆ, ਫੇਰ ਹੱਥ ਜੋੜਕੇ ਟਹਿਲ ਪੁਛੀ ਤਾਂ ਭਾਈ ਸਾਉਣ ਮੱਲ ਨੇ ਆਖਿਆ ਮੇਰੇ ਸਤਿਗੁਰੂ ਜੀ ਧਰਮ ਸਾਲਾ ਆਦਿਕ ਮਕਾਨ ਸਿੱਖਾਂ ਸਾਧਾਂ ਵਾਸਤੇ ਤਿਆਰ ਕਰਾਉਂਦੇ ਹਨ, ਮੈਨੂੰ ਲਕੜੀਆਂ ਵਾਸਤੇ ਭੇਜਿਆ ਹੈ । ਰਾਜੇ ਨੇ ਓਸੇ ਦਿਨ ਤੋਂ ਬੜੇ ੨ ਬ੍ਰਿਛ ਸਾਲ, ਦਿਆਰ, ਬਿਆਰ, ਸਾਗਵਾਂਨ, ਦੇਵਦਾਰ ਆਦਿਕ ਕਟਵਾ ੨ ਕੇ ਤੁਲੇ, ਬੇੜੇ ਬੰਧਵਾ ਕਰ ਬਿਆਸਾ ਵਿਚੋਂ ਗੋਇੰਦਵਾਲ ਭੇਜਣੇ ਸ਼ੁਰੂ ਕਰ ਦਿਤੇ । ਗੰਗਾ ਜੀ ਦੇ ਕਿਨਾਰੇ ਕਾਂਸ਼ੀ ਪੁਰੀ ਵਾਂਗੂ ਬਣਾਸ਼ਾ ਤੀਰੇ ਕਲਜੁਗੀ ਜੀਵਾਂ ਦੀ ਕਲਯਾਣ ਵਾਸਤੇ ਗੁਰੂ ਸਾਹਿਬ ਨੇ ਗੋਇੰਦਵਾਲ ਪੁਰੀ ਜੋ ਬਸਾਈ ਸੀ ਸੋ ਬਡੇ ੨ ਮਕਾਨ, ਦਲਾਨ ਬਨਵਾ ਦਿਤੇ, ਪੁਰ ਵਾਸੀ ਲੋਗਾਂ ਨੇ ਭੀ ਬਾਂਛਿਤ ਲਕੜੀ ਮਿਲ ਜਾਣੇ ਕਰ ਬਡੇ ਬਡੇ ਸੁੰਦਰ ਘਰ ਬਣਾ ਲੀਤੇ ॥

ਓਧਰ ਭਾਈ ਸਾਉਣਮੱਲ ਨੇ ਭੀ ਗੁਰੂਕੇ ਰੁਮਾਲਾਂਦੇ ਪ੍ਰਤਾਪ ਨਾਲ ਸਾਰੇ ਪ੍ਰਬਤੀ ਲੋਗ ਚਿੱਤਾਂ ਕਰ ਸੇਵਕ ਬਣਾ ਲਏ ਤਾਂ ਬਹੁਤ ਮਾਨ ਹੋਗਿਆ "ਅਸ ਜਨ ਕੋ ਜਨਮਯੋ ਜਗ ਮਾਹੀ । ਪ੍ਰਭੁਤਾ ਪਾਇ ਜਾਸ ਮਦ ਨਾਹੀ" ਫੇਰ ਤਾਂ ਸਾਉਣਮੱਲ ਗੁਰੂ ਜੀ ਨੂੰ ਭੀ ਭੁਲਾਕੇ ਆਪੇ ਗੁਰੂ ਬਣਬੈਠਾ

ਜਿਸ ਤਰਾਂ ਸੂਰਜ ਦੇ ਤੇਜ ਨਾਲ ਰੇਤਾ ਤਪਦਾ ਹੈ ਏਸੇ ਪ੍ਰਕਾਰ ਸਾਉਣ ਮੱਲ ਦਾ ਪ੍ਰਤਾਪ ਸੀ। ਜਦ ਗੁਰੂ ਜੀ ਤੋਂ ਬੇਮੁਖ ਹੋਯਾ ਤਾਂ ਸਭ ਸ਼ਕਤੀ ਨਸ਼ਟ ਹੋ ਗਈ,ਮਣੀ ਗਈ ਤੋਂ ਫਣੀ ਦੇ ਤੜਫਨ ਵਾਂਗੂੰ ਲੱਗਾ ਝੂਰਨ। ਉਸ ਵੇਲੇ ਉਸ ਦੀ ਮਾਈ ਨੇ ਜੋ ਉਸੇ ਦੇ ਪਾਸ ਜਾ ਰਹੀ ਸੀ, ਆਖਯਾ ਜੇ ਤੂੰ ਆਪਣਾ ਸੁਖ ਚਾਹੁੰਦਾ ਹੈਂ ਤਾਂ ਰਾਜੇ ਰਾਣੀਆਂ ਸਮੇਤ ਆਪਣੇ ਸੇਵਕਾਂ ਨੂੰ ਨਾਲ ਲੈਕੇ ਗੁਰੂ ਜੀ ਦੀ ਸ਼ਰਨ ਜਾਹ, ਜਿਕੂੰ ਘ੍ਰਿਤ ਤੇ ਲਕੜੀਆਂ ਪਾਏ ਤੋਂ ਅੱਗ ਨਹੀਂ ਸ਼ਾਂਤਿ ਹੁੰਦੀ ਤੇ ਸਗੋਂ ਦੂਣੀ ਭੜਕਦੀ ਹੈ ਪਰ ਜਲ ਪਾਏ ਸ਼ਾਂਤਿ ਹੁੰਦੀ ਹੈ ਤੈਸੇ ਸਤ ਪੁਰਖਾਂ ਦਾ ਗੁੱਸਾ ਛਲ ਬਲ ਹੰਕਾਰ ਕਰਨੇ ਵਾਲੇ ਪਰ ਸਗੋਂ ਦੂਣਾ ਹੁੰਦਾ ਹੈ ਤੇ ਸਚਾਈ ਨਿਮ੍ਰਤਾ ਯੁਤ ਬੇਨਤੀ ਕਰਨੇ ਤੋਂ ਘਟਦਾ ਹੈ॥

ਮਾਈ ਦਾ ਏਹ ਬਚਨ ਮੰਨਕੇ ਸਾਉਣ ਮੱਲ ਚੇਤਰ ਸੰਮਤ ੧੬੧੩ ਬਿਃ ਨੂੰ ਰਾਜੇ ਰਾਣੀਆਂ ਸਮੇਤ ਆਪਣੇ ਸੇਵਕਾਂ ਨੂੰ ਲੈਕੇ ਗੋਇੰਦਵਾਲ ਆਇਆ। ਸੰਗਤ ਨੂੰ ਰਾਜੇ ਸਮੇਤ ਬਾਹਰ ਛੱਡਕੇ ਆਪ ਗੁਰੂ ਜੀ ਦੇ ਚਰਨ ਜਾ ਫੜੇ, ਨੇਤ੍ਰਾਂ ਤੋਂ ਜਲ ਵਹਾ ਕੇ ਆਪਣੀ ਭੁੱਲ ਬਖਸ਼ਾਉਣ ਲੱਗਾ ਤੇ ਪ੍ਰਾਰਥਨਾ ਕੀਤੀ, ਕਿ ਮਹਾਰਾਜ! ਹੁਕਮ ਹੋਵੇ ਤਾਂ ਸੰਗਤ (ਜੋ ਰਾਜੇ ਰਾਣੀਆਂ ਸਮੇਤ ਹਰੀ ਪੁਰ ਤੋਂ ਆਈ ਹੈ) ਦਰਸ਼ਨ ਕਰੇ। ਗੁਰੂ ਜੀ ਨੇ ਹੁਕਮ ਦਿੱਤਾ ਦੇਗ ਤੋਂ ਪ੍ਰਸ਼ਾਦ ਛੱਕ ਕੇ ਦਰਸ਼ਨ ਵਾਸਤੇ ਆਉਣ ਅਤੇ ਇਸਤ੍ਰੀ ਘੁੰਡ ਕੱਢ ਕੇ ਕੋਈ ਨਾਂ ਆਵੇ। ਹੁਕਮ

ਅਨੁਸਾਰ ਜਦ ਸਾਰੇ ਦਰਸ਼ਨ ਨੂੰ ਆਏ ਤਾਂ ਰਾਜੇ ਦੀ ਇਕ ਰਾਣੀ ਨੇ ਮੂੰਹ ਕੱਜ ਲਿਆ ਗੁਰੂ ਜੀ ਨੇ ਓਸ ਵੱਲ ਵੇਖ ਕੇ ਸਹਿਜ ਭਾਵ ਨਾਲ ਆਖਯਾ ਏਹ ਕਮਲੀ ਕਿਉਂ ਆਈ ਹੈ "ਸਾਧੂ ਬੋਲੇ ਸਹਿਜ ਸੁਭਾਇ ॥ ਸਾਧੂ ਦਾ ਬੋਲਿਆ ਬਿਰਥਾ ਨਾ ਜਾਇ ॥" ਓਹ ਰਾਣੀ ਓਸੇ ਵੇਲੇ ਕਮਲੀ ਹੋਕੇ ਜੰਗਲ ਵੰਨੀਂ ਦੌੜ ਗਈ, ਕਪੜੇ ਪਾੜ ਸਿੱਟੇ, ਅਭੱਖ ਭੱਖਣ, ਕੁਬੋਲ ਬੋਲਣ ਲੱਗ ਪਈ, ਫੇਰ ਤਾਂ ਰਾਜੇ ਨੇ ਭੀ ਓਸ ਦਾ ਪਿੱਛਾ ਨਾ ਕੀਤਾ ਤੇ ਕੁਛਕੁ ਦਿਨ ਗੁਰੂ ਸਾਹਿਬ ਪਾਸ ਰਹਿਕੇ ਦਰਸ਼ਨ ਉਪਦੇਸ਼ ਲੈਕੇ ਸਾਉਣ ਮਲ ਸਮੇਤ ਆਪਣੇ ਦੇਸ ਨੂੰ ਗਏ। ਸਾਉਣ ਮੱਲ ਦੀ ਸਿੱਖੀ ਸੇਵਕੀ ਓਸ ਦੇਸ ਵਿੱਚ ਅਤੇ ਗੱਦੀ ਵਟਾਲੇ ਵਿੱਚ ਹੁਣ ਤਕ ਹੈ। ਥੋੜ੍ਹੇ ਦਿਨ ਪਿੱਛੋਂ ਓਹ ਰਾਣੀ ਭੀ ਗੁਰੂ ਜੀ ਦੀ ਕ੍ਰਿਪਾ ਨਾਲ ਚੰਗੀ ਹੋ ਗਈ ਤਾਂ ਗੁਰੂ ਜੀ ਨੇ ਭਾਈ ਸੱਚਨ ਸੱਚ ਨੂੰ ਵਜਾਹ ਦਿੱਤੀ, ਓਸ ਦੀ ਉਲਾਦ ਹੁਣ ਪ੍ਰਗਣੇ ਸ਼ਰਕਪੁਰ 'ਮੰਦਰ' ਪਿੰਡ ਵਿੱਚ ਹੈ। ਏਸਪ੍ਰਕਾਰ ਬਾਈ ਆਦਮੀਆਂ ਨੂੰ ਜਿਨ੍ਹਾਂ ਨੇ ਗੁਰੂ ਜੀ ਦੀ ਟਹਿਲ ਸਿੱਦਕ ਭਰੋਸੇ ਨਾਲ ਕੀਤੀ) ਬਾਈ ਮੰਜੀਆਂ ਗੁਰੂ ਅਮਰਦਾਸ ਜੀ ਨੇ ਬਖਸ਼ੀਆਂ ਹਨ। ਓਨਾਂ ਸਭਨਾਂ ਦੀ ਕਥਾ ਬੰਸਾਵਲੀ ਸਮੇਤ ਪੰਜਵੇਂ ਹਿੱਸੇ ਵਿੱਚ ਹੈ॥

## ਗੁਰੂ ਜੀ ਦੀ ਧੀਰਜਤਾ ਤੇ ਦਾਤੂ ਦੀ ਬੇ ਸਮਝੀ

ਜਦ ਗੁਰੂ ਅਮਰ ਦਾਸ ਜੀਦੀ ਬਹੁਤ ਮਹਿਮਾ ਫੈਲੀ ਤੇ ਨਜ਼ਰ ਭੇਟਾ ਬਹੁਤ ਆਉਣ ਲੱਗੀ ਤਾਂ ਸੰ: ੧੬੧੪ ਬਿ: ਨੂੰ ਗੁਰੂ ਅੰਗਦ ਜੀ ਦੇ ਪੁਤ੍ਰ ਦਾਤੂ ਨੂੰ ਅਜੇਹੀਉੱਧੜ ਧੁੰਮੀ ਲੱਗੀ ਕਿ ਗੁਰੂ ਅਮਰ ਦਾਸ ਜੀ ਤੋਂ ਗੁਰਿਆਈ ਖੋਹਣ ਵਾਸਤੇ ਗੋਇੰਦ ਵਾਲ ਗਿਆ। ਅੱਗੇ ਸੰਗਤ ਬਹੁਤ ਆਈ ਹੋਈ ਸੀ ਤੇ ਮਾਯਾ ਚੜ੍ਹਦੀ ਦੇਖਕੇ ਲੋਭ ਤੇ ਕ੍ਰੋਪ ਦੀ ਅੱਗ ਅਜੇਹੀ ਭੜਕੀ ਜੋ ਮਤਸਰ ਦੇ ਵੱਸ ਹੋਕਰ ਇਸ ਮੂਰਖਪਣੇ ਦੇ ਖਿਆਲ ਨਾਲ ਕਿ ਇਨ੍ਹਾਂ ਨੂੰ ਲੱਤ ਮਾਰਕੇ ਗੱਦੀ ਤੋਂ ਉਠਾ ਕਰ ਆਪ ਗੱਦੀ ਤੇ ਬੈਠ ਜਾਵਾਂ ਫੇਰ ਮੈਂ ਗੁਰੂ ਬਣ ਜਾਵਾਂਗਾ, ਪਿਛੋਂ ਦੀ ਹੋਕੇ ਗੁਰੂ ਜੀ ਦੇ ਲੱਤ ਮਾਰੀ, ਭਾਰੀ ਬ੍ਰਿਧਾਪਨ ਦੇ ਕਾਰਣ ਗੁਰੂ ਜੀ ਅੱਗੇ ਨੂੰ ਤਾਂ ਡਿੱਗ ਪਏ ਪਰ ਉਠਕੇ ਛੇਤੀ ਨਾਲ ਉਸਦੇ ਪੈਰ ਨੂੰ ਦਬਾਉਣ ਲੱਗ ਪਏ ਤੇ ਆਖਯਾ ਤੁਸਾਡੇ ਚਰਨਾਂ ਨੂੰ ਸੱਟ ਲੱਗੀ ਹੋਊ, ਤੁਸਾਂ ਚੰਗਾ ਕੀਤਾ ਜੋ ਮੈਂ ਤੁਸਾਨੂੰ ਅਗੇ ਹੋਕੇ ਲੈਣ ਨਾ ਗਿਆ ਤਾਂ ਤੁਸਾਂ ਦੰਡ ਦਿਤਾ ਸਭ ਲੋਗ ਉਸਨੂੰ ਬੁਰਾ ਭਲਾ ਕਹਣ ਲੱਗੇ ਤਾਂ ਗੁਰੂ ਜੀਨੇ ਆਖਯਾ ਭਾਈ ਇਹ ਸਾਡੇ ਸਤਗੁਰਾਂ ਦੇ ਸਪੁਤ੍ਰ ਹਨ, ਏਨ੍ਹਾਂ ਤੋਂ ਬਿਨਾਂ ਸਾਨੂੰ ਹੋਰ ਕੌਣ ਤਾੜੇ। ਉਸ ਦਿਨ ਦੀ ਸਭ ਆਮਦਨੀ ਦਾਤੂ ਜੀ ਦੀ ਖੱਚਰ ਉਤੇ ਲਦਵਾ ਦਿਤੀ, ਉਸਨੂੰ ਬਥੇਰਾ ਰੋਕ ਰਹੇ ਕਿ ਅੰਧੇਰਾ ਹੋ ਗਿਆ

ਹੈ ਹੁਣ ਤੂੰ ਨਾ ਜਾਹ ਪਰ ਉਹ ਨਾ ਰਿਹਾ ਤਾਂ ਰਾਹ ਵਿਚ ਚੋਰਾਂ ਨੇ ਮਾਰ ਕੁੱਟ ਕੇ ਖੱਚਰ ਸਮੇਤ ਦੌਲਤ ਖੋਹ ਲੀਤੀ। ਸੰਤ ਭਗਤ ਚਾਹੇ ਕਿਸੇ ਨੂੰ ਵਰ ਸਰਾਪ ਨਾ ਦੇਣ, ਪਰ ਈਸ਼੍ਵਰ ਤਾਂ ਕਰਮ ਦਾ ਫਲ ਦਿਤੇ ਬਿਨਾਂ ਨਹੀਂ ਸਾਰਦਾ। ਨਾਲੇ ਬਦਨਾਮੀ ਹੋਈ ਨਾਲੇ ਮਾਯਾ ਗਈ ਤੇ ਲੱਤ ਵਿਚ ਅਜੇਹੀ ਪੀੜ ਠਹਿਰੀ ਜੋ ਰਾਤ ਦਿਨ ਪਿਆ ਵਿਲਕਦਾ ਰਹੇ, ਅੰਤ ਨੂੰ ਓਹ ਪੀੜ ਗੁਰੂ ਅਰਜਨ ਜੀ ਦੀ ਦਇਆ ਨਾਲ ਦੂਰ ਹੋਈ।

## ਗੁਰੂ ਅਮਰ ਦਾਸ ਜੀ ਦਾ ਤਿਆਗ

ਦਾਤੂ ਵਾਲੇ ਬ੍ਰਿਤਾਂਤ ਨੂੰ ਦੇਖਕਰ ਗੁਰੂ ਸਾਹਿਬ ਨੂੰ ਅਜੇਹੀ ਗਿਲਾਨੀ ਗੁਰਿਆਈ ਤੋਂ ਆਈ ਕਿ ਜ਼ਰ, ਜੋਰੂ, ਜ਼ਮੀਨ ਨੂੰ ਹੀ ਸਾਰੇ ਕਲੇਸ਼ਾਂ ਦਾ ਕਾਰਨ ਸਮਝਕੇ ਰਾਤ ਨੂੰ ਚੁਪ ਚਾਤ ਕੱਲੇ ਹੀ ਜੰਗਲ ਵੰਨੀਂ ਚਲੇ ਗਏ, ਦੂਸਰੇ ਦਿਨ ਬਾਸਰ ਕੇ ਪਿੰਡ ਦੇ ਸਰਕਾਰੀ ਬੀੜ ਵਿੱਚ ਇਕ ਮੱਠ ਦੇਖਕੇ ਉਸਦੇ ਅੰਦ੍ਰ ਹੋ ਬੈਠੇ, ਕਵਾੜਾਂ ਉਤੇ ਏਹ ਲਿਖ ਦਿੱਤਾ ਕਿ ਜੇ ਕੋਈ ਬੂਹਾ ਖੋਲੇਗਾ, ਉਸਦਾ ਲੋਕ ਪ੍ਰਲੋਕ ਨਾ ਸਵਰੇਗਾ। ਗੁਰੂ ਸਾਹਿਬ ਤਾਂ ਤਾੜੀ ਲਾਕੇ ਅੰਦ੍ਰ ਬੈਠ ਰਹੇ, ਸਿੱਖ ਗੁਰੂ ਜੀ ਦੇ ਦਰਸ਼ਨ ਨੂੰ ਵ੍ਯਾਕੁਲ ਹੋਏ ੨ ਲਭਦੇ ਫਿਰਨ, ਜਦ ਕਿਤੇ ਪਤਾ ਨਾ ਲੱਗਾ ਤਾਂ ਬਾਬੇ ਬੁਢੇ ਜੀ ਨੇ ਗੁਰੂ ਜੀ ਦੀ ਘੋੜੀ ਉਤੇ ਕਾਠੀ ਪਾਕੇ ਉਸਨੂੰ ਛੱਡ ਦਿੱਤਾ ਤੇ ਆਪ ਉਸਦੇ ਪਿਛੇ ਲਗ ਤੁਰੇ, ਘੋੜੀ ਉਸੇ ਮੱਠ ਪਾਸ ਜਾ ਖਲੋਤੀ, ਸਿਖਾਂ ਨੇ ਬੂਹੇ

ਦੀ ਲਿਖਤਦੇਖਕੇ ਦੂਜੇ ਪਾਸਿਓਂ ਪਾੜ ਦੇਕੇਗੁਰੂਜੀ ਦਾ ਬਚਨ ਭੀ ਨਾਂ ਉਲੰਘਿਆਤੇਕਾਰਜ ਭੀ ਕਰ ਲੀਤਾ ਗੁਰੂ ਜੀ ਨੇ ਸਿੱਖਾਂ ਦਾ ਪ੍ਰੇਮ ਤੇ ਸਿਦਕ ਵੇਖਕੇ ਖੁਸ਼ੀ ਹੋਕੇਬਚਨ ਕੀਤਾ ਏਹ ਪਾੜ ਨਹੀਂ ਮੁੰਦਣਾ, ਜੋ ਕੋਈ ਏਸ ਕੋਠੇ ਦਾ ਦਰਸ਼ਨ ਮੋਰੀ ਵਿੱਚ ਦੀ ਲੰਘ ਕੇ ਕਰੇਗਾ, ਓਹ ਫੇਰ ਗਰਭ ਜੋਨੀ ਵਿੱਚ ਨਾਂ ਆਵੇਗਾ। ਸੰਗਤ ਦਾ ਪ੍ਰੇਮ ਗੁਰੂ ਜੀ ਨੂੰ ਫੇਰ ਗੋਇੰਦਵਾਲ ਲੈ ਆਇਆ।

## ਗੁਰੂ ਅਮਰਦਾਸ ਜੀ ਦੀ ਬੇਨਤੀ ਮਨਜ਼ੂਰ ਹੋਈ

ਸੰ: ੧੬੧੪ ਬਿ: ਨੂੰ ਇਕ ਦਿਨ ਅੰਮ੍ਰਿਤ ਵੇਲੇ ਗੁਰੂ ਜੀ ਇਸ਼ਨਾਨ ਕਰਕੇ ਆਤਮਾ ਪ੍ਰਮਾਤਮਾ ਦੇ ਧਿਆਨ ਵਿੱਚ ਤਾੜੀ ਲਾਕੇ ਬੈਠੇ ਹੋਏ ਸੇ,ਕਿਸੇ ਇਸਤ੍ਰੀ ਨੇ ਅਜੇਹੀ ਚੀਕ ਮਾਰੀ ਜਿਸਨੂੰ ਸੁਣਕੇ ਗੁਰੂ ਜੀ ਦੀ ਸਮਾਧੀ ਖੁਲ੍ਹ ਗਈ। ਜਦ ਭਾਈ ਬੱਲੂ ਨੂੰ ਭੇਜ ਕੇ ਨਿਰਨਾ ਕੀਤਾ ਤਾਂ ਮਾਲੂਮ ਹੋਯਾ ਕਿ ਇਕ ਮੁਰਗਾਈ ਖਤ੍ਰੀ ਦੀ ਵਿਧਵਾ ਇਸਤ੍ਰੀ ਦਾ ਇਕਲੌਤਾ ਪੁੱਤ੍ਰ ਤੇਈਏ ਤਾਪ*ਨਾਲ ਮਰ ਗਿਆ ਹੈ। ਗੁਰੂ ਜੀ ਦਾ ਦਿਲ

---

*ਪੋਥੀਆਂ ਵਿੱਚ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਓਦੋਂ ਹੀ ਤੇਈਏ ਤਾਪ ਨੂੰ ਬਾਲਕ ਦਾ ਰੂਪ ਧਾਰਨ ਕਰਵਾ ਕੇ ਪਿੰਜਰੇ ਵਿੱਚ ਕੈਦ ਕਰ ਲਿਆ ਤੇ ਅਧੋ ਸੁੱਧ ਲੂਣ ਪਾਕੇ ਇਕ ਰੋਟੀ ਛੋਲਿਆਂ ਦੀ ਤੇ ਇਕ ਟਿੰਡ ਪਾਣੀ ਦੀ ਰੋਜ਼ ਦੇਣ ਦਾ ਹੁਕਮ ਦਿਤਾ, ਏਸ ਤੋਂ ਤੇਈਆ ਬਹੁਤ ਦੁਖੀ ਹੋਯਾ, ਸਿੱਖ ਕੋਈ ਡਰਦਾ ਅਰਜ ਨਾ ਕਰੇ॥ ਜਦ ਭਾਈ ਲਾਲੋ ਡੱਲੇ ਪਿੰਡ ਵਾਲਾ ਪ੍ਰੇਮੀ ਸਿੱਖ ਗੁਰੂਜੀ ਦੇ ਦਰਸ਼ਨ ਕਰਨ ਆਯਾ ਤਾਂ ਤੇਈਏ [illegible]

(ਜੋ ਅੱਗੇ ਹੀ ਕੋਮਲ ਸੀ) ਉਸ ਇਸਤ੍ਰੀ ਦੀਆਂ ਦਰਦ ਭਰੀਆਂ ਚੀਕਾਂ ਨੇ ਬਿਲਕੁਲ ਨਰਮ ਕਰ ਦਿੱਤਾ । ਗੁਰੂ ਸਾਹਿਬ ਜੀ ਨੇ ਚੀਕਾਂ ਸੁਣਕੇ ਪ੍ਰਾਰਥਨਾ ਕੀਤੀ ਕਿ ਹੇ ਅਕਾਲ ਪੁਰਖ! ਜਦ ਤਕ ਮੈਨੂੰ ਇਸ ਲੋਕ ਵਿੱਚ ਰਹਿਣ ਦੀ ਆਗਿਆ ਹੈ ਤਦ ਤਕ ਕੋਈ ਲੜਕਾ ਮਾਂ ਬਾਪ ਦੇ

---

[illegible] ਦੀ ਬੇਨਤੀ ਸੁਣ ਕੇ ਦਯਾਵਾਨ ਹੋਇਆ ਤੇ ਗੁਰੂ ਜੀ ਦੇ ਅਗੇ ਤੇਈਏ ਦੇ ਛੁਟਕਾਰੇ ਲਈ ਪ੍ਰਾਰਥਨਾ ਕੀਤੀ, ਹੇ ਮਹਾਰਾਜ! ਇਸ ਬਾਲਕ ਨੂੰ ਛੱਡੋ। ਗੁਰੂ ਜੀ- ਭਾਈ ਲਾਲੋ! ਇਹ ਬਾਲਕ ਨਹੀਂ ਸਗੋਂ ਮਨੁਖ ਦਾ ਲਹੂ ਪੀਣ ਵਾਲੀ ਬਲਾ ਹੈ। ਲਾਲੋ ਨੇ ਆਖਿਆ ਜੀ ਮੇਰੇ ਸਪੁਰਦ ਕਰੋ, ਸਾਡੇ ਘਰ ਆਪਦਾ ਬਖਸ਼ਿਆ ਹੋਇਆ ਦੁਧ, ਘਿਓ ਬਹੁਤ ਹੈ। ਲਾਲੋ ਦਾ ਹਠ ਵੇਖਕੇ ਗੁਰੂ ਜੀ ਨੇ ਤੇਈਏ ਨੂੰ ਉਸਦੇ ਹਵਾਲੇ ਕਰ ਦਿੱਤਾ। ਜਦ ਲਾਲੋ ਥੋੜੀ ਜੇਹੀ ਦੂਰ ਹੀ ਲੈਕੇ ਗਿਆ ਤਾਂ ਤੇਈਏ ਨੇ ਕਿਹਾ ਮੈਂ ਕਈ ਦਿਨਾਂ ਤੋਂ ਭੁੱਖਾ ਹਾਂ ਤੁਰ ਨਹੀਂ ਸਕਦਾ, ਜੇ ਹੁਕਮ ਦਿਓ ਤਾਂ ਕੁਛ ਖਾ ਪੀ ਲਵਾਂ । ਲਾਲੋ ਜੀ ਨੇ ਆਖਿਆ ਘਰ ਨੇੜੇ ਹੀ ਹੈ ਦੁਧ, ਘਿਓ ਜੋ ਜੀ ਕਰੇ ਸੋ ਖਾਵੀਂ ਐਥੇ ਤਾਂ ਕੋਈ ਖਾਣ ਵਾਲੀ ਚੀਜ ਨਹੀਂ, ਕੀ ਖਾਵੇਂਗਾ । ਤੇਈਏ ਨੇ ਫੇਰ ਅਧੀਨ ਹੋਕੇ ਕਿਹਾ ਤਾਂ ਭਾਈ ਲਾਲੋ ਨੇ ਛੱਡ ਦਿੱਤਾ । ਤੇਈਆ ਉਸੇ ਵੇਲੇ ਇਕ ਧੋਬੀ ਨੂੰ (ਜੋ ਕਪੜੇ ਧੋ ਰਿਹਾ ਸੀ) ਜਾ ਚੜ੍ਹਿਆ ਤੇ ਚਾਰ ਕੁ ਘੜੀ ਪਿਛੋਂ ਇਕ ਠੀਕਰਾ ਲਹੂ ਦਾ ਭਰਕੇ ਲਾਲੋ ਪਾਸ ਲੈ ਆਯਾ ਤੇ ਦਿਖਾਕੇ ਗੱਟ ਗੱਟ ਕਰਦਾ ਚਾੜ੍ਹ ਗਿਆ। ਲਹੂ ਦੇਖਕੇ ਲਾਲੋ ਬਹੁਤ ਡਰਿਆ ਤੇ ਜਾਣਿਆਂ ਜੋ ਇਹ ਤਾਂ ਮੇਰ ਕੁਟੰਬ ਦਾ ਲਹੂ ਪੀ ਛੱਡੇਗਾ। ਇਹ ਵਿਚਾਰਕੇ ਆਖਿਆ ਚੱਲ ਭਾਈ ਮੈਂ ਤੈਨੂੰ ਉਸੇ ਪਿੰਜਰੇ ਵਿਚ ਛੱਡ ਆਵਾਂ ਮੈਂ ਤੈਨੂੰ ਨਹੀਂ ਲਿਜਾਂਦਾ, ਤੇਈਏ ਨੇ ਬ੍ਰਲਾਪੀ ਹੋਕੇ ਲਾਲੋ ਜੀ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ ਮੈਨੂੰ ਉੱਥੇ ਨਾ ਲਿਜਾਓ ਤੁਸੀਂ ਜੋ ਕੁਛ ਕਹੋ ਮੈਂ ਓਹੋ ਹੁਕਮ ਮੰਨਾਂਗਾ। ਲਾਲੋ ਜੀ ਨੇ ਆਖਿਆ ਕੀ ਹੁਕਮ ਮੰਨੇਗਾ, ਤੇਈਏ ਨੇ ਕਿਹਾ ਜਿਸ ਨੂੰ ਮੈਂ ਚੜ੍ਹਿਆ ਹੋਯਾ ਹੋਵਾਂਗਾ ਜਦ ਉਸਨੂੰ ਕੋਈ ਤੁਹਾਡੇ ਤੇ ਮੇਰੇ ਮਿਲਾਪ ਦੀ ਕਥਾ ਸੁਣਾਵੇਗਾ ਤੇ ਤੁਹਾਡਾ ਨਾਮ ਲਏਗਾ ਤਾਂ ਮੈਂ ਉਸਨੂੰ ਛੱਡ ਜਾਵਾਂਗਾ। ਇਹ ਬਚਨ ਲੈਕੇ ਭਾਈ ਲਾਲੋ ਨੇ ਤੇਈਏ ਨੂੰ ਛੱਡ ਦਿੱਤਾ । ਏਸੇ ਲਈ ਪੰਜਾਬ ਵਿੱਚ ਬਹੁਤ ਲੋਗ ਤੇਈਏ ਤਾਪ ਵਾਲੇ ਨੂੰ ਭਾਈ ਲਾਲੋ ਦੀ ਕਥਾ ਸੁਣਾਉਂਦੇ ਹਨ ਤੇ ਜਦ ਤਾਪ ਹਟ ਜਾਂਦਾ ਹੈ ਤਾਂ ਸਵਾ ਸੇਰ ਦੀ ਮੰਨੀ (ਰੋਟ) ਜਿਸ ਵਿੱਚ ਤਿੰਨ ਪਾ ਆਟਾ, ਪਾਉ ਘਿਉ, ਪਾਉ ਗੁੜ ਹੁੰਦਾ ਹੈ ਪਕਾ ਕੇ ਬਾਲਕਾਂ ਨੂੰ ਵੰਡਦੇ ਹਨ ॥

ਜੀਂਵਦਿਆਂ ਤੇਈਏ ਤਾਪ ਨਾਲ ਨਾ ਮਰੇ, ਤੇ ਜਪੁਜੀ ਸਾਹਿਬ ਦਾ ਪਾਠ ਕਰਕੇ ਉਸ ਲੜਕੇ ਦੇ ਮੂੰਹ ਵਿੱਚ ਜਲ ਪਾਯਾ। ਕਰਤਾਰ ਨੇ ਗੁਰੂ ਜੀ ਦੀ ਪ੍ਰਾਰਥਨਾ ਮੰਨ ਲਈ ਤੇ ਉਹ ਲੜਕਾ ਜੀਉਂਦਾ ਹੋਗਿਆ, ਜਿਸਦਾ ਨਾਮ ਗੁਰੂਜੀ ਨੇ ਜੀਵੜ ਰੱਖਯਾ ਤੇ ਅੱਗੇ ਨੂੰ ਭੀ ਜਦ ਤੱਕ ਗੁਰੂ ਜੀ ਪ੍ਰਿਥਵੀ ਪਰ ਰਹੇ ਕਿਸੇ ਦਾ ਪੁਤ੍ਰ ਮਾਂਪਿਆਂ ਦੇ ਜੀਉਂਦਿਆਂ ਤੇਈਏ ਤਾਪ ਨਾਲ ਨਾ ਮਰਿਆ ॥

## ਸੱਚਾ ਉਪਦੇਸ਼

ਭਾਵੇਂ ਸਿੱਖੀ ਸੇਵਕੀ ਤਾਂ ਗੁਰੂ ਜੀ ਦੀ ਦੂਰ ੨ ਤਕ ਦੇਸਦੇਸ਼ਾਂਤ੍ਰਾਂ ਵਿੱਚ ਬੇਅੰਤ ਸੀ ਪਰ ਦੁਆਬੇ ਬਿਸਤ ਤੇ ਬਾਰੀ ਦੀ ਸੰਗਤ ਹਰ ਵੇਲੇ ਗੁਰੂ ਜੀ ਪਾਸ ਆਉਂਦੀ ਜਾਂਦੀ ਰਹਿੰਦੀ। ਇਕ ਦਿਨ ਡੱਲੇ ਆਦਿਕ ਪਿੰਡਾਂਦੇਸਿੱਖ ਭਾਈ ਖਾਨਾ, ਛੁਰਾ, ਮਾਲੀ ਸ਼ਾਹੂ, ਕਿਦਾਰੀ, ਬੂਲਾ, ਜੱਗ, ਦੁਰਗਾ ਦੌਸ, ਜਵੰਦਾ ਮੱਲ ਲਾਲੂ ਆਦਿਕ ਵਡੇ ਉਤਸ਼ਾਹ ਨਾਲ ਸ਼ਬਦ ਗਾਉਂਦੇ ਹੋਏ ਅਨੰਨਯ ਸਿੱਖ ਗੋਇੰਦਵਾਲ ਗੁਰੂ ਜੀ ਦੇ ਦਰਸ਼ਨ ਨੂੰ ਆਏ। ਉਨ੍ਹਾਂ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਜੋਗੀ, ਬੈਰਾਗੀ, ਸੰਨਯਾਸੀ ਬੜੇ ੨ ਕਠਨ ਸਾਧਨ ਜੀਵ ਦੀ ਕਲਯਾਨ ਵਾਸਤੇ ਦਸਦੇ ਹਨ, ਅਸੀ ਗ੍ਰਿਹਸਥੀ ਹਾਂ, ਤਯਾਗ ਬੈਰਾਗ ਸਾਥੋਂ ਨਹੀਂ ਹੋ ਸਕਦੇ, ਆਪ ਐਸਾ ਕੋਈ ਸੁਖਾਲਾ ਜਿਹਾ ਰਸਤਾ ਦੱਸੋ ਜਿਸ ਤੋਂ ਸਹਿਜੇ ਹੀ ਲੋਕ ਪ੍ਰਲੋਕ ਸੁਧਰ ਜਾਏ। ਇਹ ਪ੍ਰਸ਼ਨ ਸੁਣਕੇ ਉਨ੍ਹਾਂ ਦਾ ਪ੍ਰੇਮ ਦੇਖ

ਕਰ ਗੁਰੂ ਸਾਹਿਬ ਜੀ ਬਹੁਤ ਖੁਸ਼ੀ ਹੋਏ ਤੇ ਫੁਰਮਾਇਆ ਭਾਈ ਸਿੱਖੋ ! ਗੁਰੂ ਨਾਨਕ ਸਾਹਿਬ ਜੀ ਦਾ ਹੁਕਮ ਹੈ "ਕਰਿ ਸੁਕ੍ਰਿਤੁ ਧਰਮੁ ਕਮਾਈਐ" ॥ "ਵਡਿਆਈ ਵਡਾ ਪਾਈਐ" ਗ੍ਰਿਹਸਥ ਧਰਮ ਦਾ ਪਾਲਣ ਕਰਦੇ ਹੋਏ ਲੋਕ ਵੇਦ ਵਿਹਤ ਕਰਮ ਕਰਨੇ, ਨਿਖਿੱਧਤ ਤਯਾਗਣੇ ਅਤੇ "ਹਕ ਪਰਾਯਾ ਨਾਨਕਾ ਉਸ ਸੂਅਰ ਉਸ ਗਾਇ" "ਕੂੜ ਬੋਲ ਮੁਰਦਾਰ ਖਾਇ" ਏਨਾਂ ਬਚਨਾਂ ਵੱਲ ਹਰਵੇਲੇ ਧਯਾਨ ਰੱਖਣਾ "ਸਿਖੀ ਸਿਖਿਆ ਗੁਰ ਵੀਚਾਰ" ਗੁਰੂ ਜੀ ਦੇ ਉਪਦੇਸ਼ਾਂ ਦਾ ਵੀਚਾਰ ਕਰਨਾ ਤੇ ਸ਼ੁਭ ਕਰਮ ਨਰਿੱਛਤ ਕਰਨੇ, ਧਨ, ਪੁਤ੍ਰ, ਇਸਤ੍ਰੀ, ਇੱਜ਼ਤ, ਬਡਾਈ ਸਭ ਵਾਹਿਗੁਰੂ ਦੀ ਦਾਤ ਮੰਨਣੀ, ਪ੍ਰਭੂ ਦੀ ਰਜ਼ਾ ਉਤੇ ਰਾਜ਼ੀ ਰਹਿਣਾ, ਸਾਧ ਸੰਗਤ ਦੀ ਸੇਵਾ ਕਰਨੀ, ਸਤਸੰਗ ਵਿਚ ਬੈਠਣਾਂ ਕੁਸੰਗਦਾ ਤਿਆਗ ਆਤਮਾ ਪ੍ਰਮਾਤਮਾ ਨੂੰ ਇੱਕ ਰੂਪ ਕਰ ਜਾਨਣਾ, ਗੁਰੂ ਪ੍ਰਮੇਸ਼੍ਵਰ ਤੋਂ ਬਿਨਾਂ ਹੋਰ ਕਿਸੇ ਪੀਰ, ਪੈਗੰਬਰ, ਦੇਵੀ, ਦੇਵਤਾ, ਮੜ੍ਹੀ ਮਸਾਣ ਆਦਕਾਂ ਨੂੰ ਆਪਣੇ ਨਫੇ ਨੁਕਸਾਨ ਵਾਸਤੇ ਪੂਜਣਾ ਮੰਨਣਾਂ ਨਹੀਂ ਕੇਵਲ ਅਕਾਲਪੁਰਖ ਦਾ ਜਾਪ ਧਯਾਨ ਕਰਦੇ ਹੋਏ ਪਰੋਪ-ਕਾਰ ਤੇ ਪੁੰਨਯ ਕਰਮ ਕਰਨੇ, ਏਹੋ ਕਲਯਾਣ ਦਾ ਰਸਤਾ ਹੈ, ਭਾਈ ਜੱਗੋ ਨੇ ਅਰਜ਼ ਕੀਤੀ ਉਪਕਾਰ ਤੇ ਪੁੰਨਯ ਕਿੱਕੂੰ ਕਰੀਏ, ਆਪ ਕ੍ਰਿਪਾ ਕਰਕੇ ਸਮਝਾਓ ? ਗੁਰੂ ਸਾਹਿਬ ਬੋਲੇ ਭਾਈ ਸਿੱਖੋ ! ਪਰੋਪਕਾਰ ਚਾਰ ਪ੍ਰਕਾਰ ਦਾ ਹੈ:-(੧) ਨਿਰਧਨ ਗ੍ਰਿਸਤੀ ਗ੍ਰੀਬ ਦਾ ਜਿਸ ਨੂੰ

ਮੰਗਣਾਂ ਨਹੀਂ ਆਉਂਦਾ, ਕਰਜ਼ਾ ਕੋਈ ਦਿੰਦਾ ਨਹੀਂ, ਉਸਦਾ ਕਾਰਜ ਆਪ ਧਨ ਕਰਕੇ ਨਿਬਾਹ ਦੇਣਾ ਅਤਿ ਉਤਮ ਉਪਕਾਰ ਹੈ। (੨) ਚੰਦਾ ਕਰਕੇ ਅਗਲੇ ਦਾ ਕਾਰਜ ਬੰਨੇ ਲਾ ਦੇਣਾ ਏਹ ਭੀ ਉੱਤਮ ਉਪਕਾਰ ਹੈ। (੩)ਨੰਗੇ ਨੂੰ ਕਪੜਾ ਭੁਖੇ ਨੂੰ ਰੋਟੀ ਦੇਣੀ ਭਾਵੇਂ ਕੋਈ ਹੋਵੇ ਦੇਣਾ ਅਤੇ ਆਪਣਾ ਕੰਮ ਛੱਡਕੇ ਗ਼ੀਬ ਦਾ ਕੰਮ ਸਵਾਰਨਾ ਭੀ ਪਰ ਉਪਕਾਰ ਹੈ।(੪) ਕਿਸੇ ਨੂੰ ਕਹਿਕੇ ਕਿਸੇ ਦਾ ਕੰਮ ਕਰਾ ਦੇਣਾ ਭੀ ਉਪਕਾਰ ਹੈ।ਏਸੇ ਪ੍ਰਕਾਰ ਪੁੰਨਜ ਭੀ ਚਾਰ ਪ੍ਰਕਾਰ ਦਾ ਹੈ:-(੧) ਅਧਿਕਾਰੀ ਵਿੱਦ੍ਵਾਨ ਲਾਇਕ ਪੁਰਖ ਦੀ ਸੇਵਾ ਤਨ,ਮਨ,ਧਨ ਕਰਕੇ ਕਰਨੀ ਏਹ ਅਤਿ ਉਤਮ ਪੁੰਨਜ ਹੈ। (੨)ਭੁੱਖੇ ਨੰਗੇ ਨੂੰ ਰੋਟੀ ਕਪੜਾ ਤੇ ਰੋਗੀ ਨੂੰ ਦਵਾਈ ਦੇਣੀ, ਜ਼ਾਤ ਨਾ ਪਰਖਣੀ ਇਹ ਉਤਮ ਪੁੰਨਜ ਹੈ। (੩) ਕਿਸੇ ਦਿਨ ਸੁਧ, ਪੁਰਬ, ਤੀਰਥ, ਪੁਰ ਦੇਣਾ ਅੱਗੇ ਪਿਛੇ ਨਾ ਦੇਣਾ ਮੱਧਮ ਪੁੰਨਜ ਹੈ। (੪) ਮਰਣੇ ਪਰਣੇ ਵਿੱਚ ਯਾ ਲੋਕ ਲਾਜ ਰਿਵਾਜ ਅਨੁਸਾਰ ਯਾ ਭਾਈ ਭਾਜੀ ਵਾਂਗੂ ਦੇਣਾ ਏਹ ਅਧਮ ਪੁੰਨਜ ਹੈ। ਫੇਰ ਭਾਈ ਕਿਦਾਰੀ ਨੇ ਬੇਨਤੀ ਕਰਕੇ ਆਖਿਆ ਜੀ ਜੋਗੀ ਸੰਨਯਾਸੀ ਆਖਦੇ ਹਨ ਘਰ ਬਾਰ ਪੁਤ੍ਰ ਇਸਤ੍ਰੀ ਨੂੰ ਛੱਡ ਕੇ ਸੰਤ ਬਾਣਾਂ ਧਾਰਨ ਕਰਨਾਂ ਦੇਸ ਪਰਦੇਸ ਨਿਕਲ ਜਾਣਾ ਤੇ ਜਪ ਤਪ ਕਰਨਾਂ ਏਸ ਬਿਨਾਂ ਜੀਵ ਦੀ ਕਲਯਾਨ ਨਹੀਂ ਹੁੰਦੀ, ਅਤੇ ਬੈਰਾਗੀ ਆਖਦੇ ਹਨ ਤੁਲਸੀ ਦੀ ਕੰਠੀ ਮਾਲਾ ਤਿਲਕ ਜਨੇਉ ਰੱਖੋ, ਪ੍ਰਿਤਮਾਂ ਪੂਜੋ ਚਾਰੇ ਧਾਮ

ਤੀਰਥ ਪਰਸੋ, ਦੁਵਾਰਕਾ ਛਾਪੇ ਲਗਵਾਓ, ਤਾਂ ਸੁਰਗ ਨੂੰ ਜਾਓਗੇ। ਕੋਈ ਆਖਦੇ ਹਨ ਮੰਗ ਖਾਣਾਂ ਏਕਾਂਤ ਰਹਿਣਾ ਏਹੋ ਮੁਕਤੀ ਦਾ ਰਾਹ ਹੈ। ਸੋ ਅਸੀਂ ਆਪਦੇ ਸੇਵਕ ਹਾਂ ਜੋ ਕੁਛ ਆਪ ਹੁਕਮ ਕਰੋ ਸੋ ਕਰੀਏ,ਕਿਉਂਕਿ ਅਸੀਂ ਅਜਾਣ ਹਾਂ, ਨਹੀਂ ਜਾਣਦੇ ਕੇਹੜਾ ਰਸਤਾ ਚੰਗਾ ਹੈ, ਜਿਕੂੰ ਮਾਤਾ ਪਿਤਾ ਪੁਤ੍ਰ ਨੂੰ ਸੁਖੀ ਰੱਖਣਲਈ ਚੰਗੇ ਰਾਹ ਪਾਉਂਦੇ ਹਨ, ਤੈਸੇ ਆਪ ਸਤਿਗੁਰੂ ਹੋ ਸਾਨੂੰ ਭਰੋਸਾ ਹੈ ਆਪ ਸਾਡੀ ਉੱਨਤੀ ਅਤੇ ਮੁਕਤੀ ਦੇ ਸੁਖਾਲੇ ਰਾਹ ਸਾਨੂੰ ਚਲਾਓਗੇ। ਇਹ ਪ੍ਰਸ਼ਨ ਸੁਣਕੇ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਤੇ ਬੋਲੇ ਭਾਈ ਸਿੱਖੋ ਘਰ ਤਿਆਗੇ ਭਗਤੀ ਨਹੀਂ ਲਭਦੀ, ਕਰਨੀ ਕਰਕੇ ਪ੍ਰਾਪਤ ਹੁੰਦੀ ਹੈ, ਕਿਉਂਕਿ ਸਾਧੂ ਹੋਕੇ ਸਗੋਂ ਫੇਰ ਗ੍ਰਿਸਤੀਆਂ ਦੇ ਘਰਾਂ ਤੋਂ ਭਿੱਛਆ ਲੈਣੀ ਪੈਂਦੀ ਹੈ, ਗ੍ਰਿਸਤ ਤਾਂ ਛੱਡੋ ਜੇ ਫੇਰ ਗ੍ਰਿਸਤੀ ਦੇ ਦੁਆਰੇ ਨਾ ਜਾਣਾ ਹੋਵੇ ਅਤੇ ਨਾਂ ਕਿਸੇ ਨੂੰ ਸੁਆਲ ਕਰਨਾ ਹੋਵੇ, ਤੇ ਬੈਠੇ ਬਿਠਾਏ ਸਾਧ ਦੀ ਸੇਵਾ ਜੋ ਗ੍ਰਿਸਤੀ ਕਰਦੇ ਹਨ ਓਹ ਭੀ ਦਾਣਾ ਘਾਸ ਪਾਕੇ ਗਊ ਨੂੰ ਚੋ ਲੈਣ ਵਾਲੀ ਗੱਲ ਹੈ, ਕਿਉਂ ਸਾਧ ਦੀ ਕਮਾਈ ਦਾ ਫਲ ਓਸ ਗ੍ਰਿਹਸਤੀ ਨੂੰ ਹੁੰਦਾ ਹੈ ਜੇਹੜਾ ਸੇਵਾ ਕਰੇ। ਤਾਂਤੇ ਗ੍ਰਿਹਸਤ ਆਸ਼੍ਰਮ ਦੇ ਧਰਮ ਪਾਲਨ ਜੈਸਾ ਹੋਰ ਕੋਈ ਆਸ੍ਰਮ ਕਲਿਆਨਕਾਰੀ ਨਹੀਂ, ਸੋ ਘਰ ਵਿਚ ਰਹੋ ਕ੍ਰਿਤ ਕਰਕੇ ਛਕੋ, ਅਭਿਆਗਤਾਂ ਨੂੰ ਛਕਾਓ, ਬਸਤ੍ਰ ਪਹਿਨਾਓ, ਸਤਸੰਗ ਤੇ ਭਗਤੀ ਕਰੋ, ਏਸੇ ਕਰਨੇ ਕਰ ਤੁਸਾਡਾ ਲੋਕ ਤੇ ਪ੍ਰਲੋਕ ਸੁਧਰੇਗਾ।

ਭਾਈ ਜੱਗੇ, ਖੰਨੇ, ਮਾਈਏ, ਗੁਬਿੰਦੇ ਨੇ ਬੇਨਤੀ ਕੀਤੀ ਜੀ ਸਤਸੰਗ ਤੇ ਭਗਤੀ ਦਾ ਲਖਣ ਦੱਸੋ ਤਾਂ ਸਾਨੂੰ ਭੀ ਕੁਛ ਖਬਰ ਪਵੇ।ਗੁਰੂ ਸਾਹਿਬ ਜੀ ਨੇ ਆਖਿਆ ਭਾਈ ਸ੍ਰੇਸ਼ਟ ਪੁਰਖਾਂ ਦਾ ਸੰਗ, ਆਪਣੇ ਮਨੁੱਖ ਜਨਮ ਦਾ ਉਦਾਰ ਤੇ ਲੋਕ ਪਰਲੋਕ ਦਾ ਸੁਧਾਰ ਕਰਨ ਵਾਲੇ ਗੁਣਾਂ ਕਰਮਾਂ ਦਾ ਵੀਚਾਰ ਕਰਨਾ ਤੇ ਉਸ ਪਰ ਚਲਣਾ ਏਸ ਦਾ ਨਾਮ ਸਤਸੰਗ ਹੈ। ਭਗਤੀ ਤਿੰਨ ਪ੍ਰਕਾਰ ਦੀ ਹੈ:-ਨਵਧਾ ੧, ਪ੍ਰੇਮਾ ੨, ਪਰਾ ੩, ਪਹਿਲੀ ਨੌ ਪ੍ਰਕਾਰ ਦੀ ਇਸਤਰਾਂ ਦੀ ਹੈ:-(੧) ਸ਼ਰਧਾ ਕਰਕੇ ਗੁਰੂ, ਸੰਤਾਂ, ਸ਼ਾਸਤ੍ਰਾਂ ਦੇ ਬਚਨ ਸੁਣਨੇ ਏਹ ਸ੍ਰਵਨ ਭਗਤੀ ਹੈ। (੨) ਕਥਾ ਕੀਰਤਨ ਕਰਕੇ ਪ੍ਰਮੇਸ਼੍ਰ ਦੇ, ਸੰਤਾਂ ਗੁਰਾਂ ਦੇ ਗੁਣ ਨਿਰਚਾਹੇ ਹੋਕੇ ਪ੍ਰੇਮ ਨਾਲ ਦੂਜੇ ਪੁਰਖਾਂ ਨੂੰ ਵਰਨਨ ਕਰਕੇ ਸੁਣਾਉਣੇ ਏਹ ਕੀਰਤਨ ਭਗਤੀ ਹੈ। (੩) ਸ੍ਵਾਸ ਸ੍ਵਾਸ ਗੁਰੁਮੰਤ੍ਰ ਦਾ ਸਿਮਰਨ ਕਰਨਾ ਏਹ ਸਿਮਰਨ ਭਗਤੀ ਹੈ। (੪) ਸਤਗੁਰੂ ਯਾ ਇਸ਼ਟ ਦੇਵ ਦੀ ਮੂਰਤੀ ਦਾ ਧਿਆਨ ਬ੍ਰਿਤੀ ਠਹਿਰਾਕੇ ਕਰਨਾ ਏਹ ਧਾਰਨਾ ਭਗਤੀ ਹੈ। (੫) ਭੋਜਨ ਬਸਤ੍ਰ ਚੰਗੇ ਤੋਂ ਚੰਗੇ ਤਿਆਰ ਕਰਾਕੇ ਆਪਣੇ ਇਸ਼ਟ ਦੇਵ ਦੇ ਅਰਪਨ ਕਰ ਅਭ੍ਯਾਗਤਾਂ ਤੇ ਵਿਦ੍ਵਾਨਾਂ*ਨੂੰ ਭੋਗਾਉਣੇ

*ਵਿੱਦਯਾ ਪੜ੍ਹਕੇ ਉਸਦੇ ਗੁਣ ਧਾਰਨ ਕਰਨ ਵਾਲੇ ਨੂੰ ਵਿਦ੍ਵਾਨ ਕਹਿੰਦੇ ਹਨ, ਜਰ ਜੋਰੂ ਜ਼ਮੀਨ ਦੇ ਤਿਆਗੀ ਦਾ ਨਾਉਂ ਉਤਮ ਅਭ੍ਯਾਗਤ ਹੈ ਉਸ ਨੂੰ ਮੰਨਣਾ ਲਿਖਿਆ ਹੈ,ਨਿਰਬਾਹ ਮਾਤ੍ਰ ਤਿੰਨਾਂ ਚੀਜ਼ਾਂ ਨੂੰ ਅੰਗੀਕਾਰ ਕਰਨ ਵਾਲੇ ਦਾ ਨਾਮ ਮਧਮ ਅਭ੍ਯਾਗਤ ਹੈ। ਬਿਨਾਂ ਪ੍ਰਾਪਤੀ ਤੇ ਤਿਆਗੀ ਦਾ ਨਾਮ ਕਨਿਸ਼ਟ ਅਭਿਆਗਤ ਹੈ ਅਤੇ ਬ੍ਰਹਮ ਗਯਾਨੀ ਸਭ ਦੇ ਸੇਵਾ ਕਰਨੇ ਜੋਗ ਹੈ।

ਏਹ ਸੇਵਨ ਭਗਤੀ ਹੈ। (੬) ਗੁਰੂ ਯਾ ਗੁਰ ਇਸ਼ਟ ਨੂੰ ਨਮਸਕਾਰ ਪ੍ਰਕਰਮਾ ਕਰਨੀ ਧੂਪ ਦੀਪ ਚੰਦਨ ਫੂਲ ਮਾਲ ਅਰਪਨ ਕਰਨੀ ਇਹ ਅਰਚਨ ਭਗਤੀ ਹੈ। (੭) ਆਪ ਨੂੰ ਦਾਸ ਤੇ ਇਸ਼ਟ ਨੂੰ ਸੁਆਮੀ ਸਮਝਕੇ ਤਨ, ਮਨ, ਧਨ, ਅਰਪਨ ਕਰ ਪਤਿਬ੍ਰਤਾ ਇਸਤ੍ਰੀ ਵਤ ਸੁਆਮੀ ਦੀ ਰਜ਼ਾ ਵਿੱਚ ਖੁਸ਼ੀ ਹੋਕੇ ਵਰਤਨਾ ਏਹ ਸਾਖਜਾਤ ਭਗਤੀ ਹੈ। (੮) ਕੇਵਲ ਪਰਮੇਸ਼ਰ ਨੂੰ ਹੀ ਆਪਣਾ ਲੋਕ ਪ੍ਰਲੋਕ ਦਾ ਸਹਾਇਕ ਮੰਨਕੇ ਹੋਰ ਕਿਸੇ ਦੇਵੀ, ਦੇਵਤਾ, ਪੀਰ, ਫਕੀਰ, ਮੜ੍ਹੀ ਮਸਾਣ, ਸਿੱਧ ਅੱਗੇ ਨਾਂ ਝੁਕਣਾ ਏਹ ਅਨੰਨਜ ਭਗਤੀ ਹੈ। (੯) ਤਨ, ਮਨ, ਧਨ, ਪੁਤ੍ਰ,ਇਸਤ੍ਰੀ, ਗ੍ਰਿਹ,ਕੁਟੰਬ ਇੱਜ਼ਤ,ਵਿਦਜਾ ਸਭ ਕੁਛ ਪਰਮੇਸ਼ਰ ਦੀ ਦਾਤ ਸਮਝਕੇ ਆਪਣੀ ਮਮਤਾ ਛੋਡ ਰੱਖਣੀ ਏਹ ਅਰਪਣ ਭਗਤੀ ਹੈ ਏਸ ਨੌ ਪ੍ਰਕਾਰ ਦੀ ਭਗਤੀ ਵਿੱਚੋਂ ਜੋ ਇੱਕ ਭੀ ਕਿਸੇ ਪੁਰਖ ਇਸਤ੍ਰੀ ਵਿੱਚ ਪੂਰੀ ੨ ਵਰਤਮਾਨ ਹੋਵੇ ਤਾਂ ਓਹੋ ਸੰਸਾਰ ਥੀਂ ਤਾਰ ਛਡਦੀ ਹੈ।

ਸੰਤਾਂ ਭਗਤਾਂ ਤੇ ਸਰਗੁਣ ਬ੍ਰਹਮ ਦੀਆਂ ਕਹਾਣੀਆਂ ਸੁਣਕੇ ਸੰਸਾਰ ਦੇ ਕਾਰਾਂ ਵਿਹਾਰਾਂ ਤੋਂ ਉਪਰਾਮ ਰਹਿਕੇ ਜੈਸੇ ਕਾਮੀ ਪੁਰਖ ਕਾਮਨਾਂ ਦੀ, ਨਿਰਧਨ ਧਨ ਦੀ, ਪਿਆਸਾ ਪਾਣੀ ਦੀ, ਪਤਿਬ੍ਰਤਾ ਪਤੀ ਦੇ ਮਿਲਾਪ ਦੀ ਤੀਬਰ ਇੱਛਜਾ ਰਖਦੀ ਹੈ ਤੈਸੇ ਸਗੁਨ ਸਰੂਪ ਪ੍ਰਮੇਸ਼ਰ ਦੇ ਦਰਸ਼ਨ ਦੀ ਲਗਨ ਵਿੱਚ ਮਗਨ ਰਹਿਨਾ, ਪ੍ਰੇਮ ਦਾ ਨੇਤ੍ਰਾਂ ਤੋਂ ਪ੍ਰਵਾਹ ਚਲਨਾਂ ਤੇ ਸੰਤ ਸੇਵਾ ਵਿੱਚ ਅਤਯੰਤ

ਪ੍ਰੀਤਿ ਹੋਣੀ ਏਹ ਪ੍ਰੇਮਾ ਭਗਤੀ ਹੈ ॥

ਬੀਜ ਬ੍ਰਿਛ, ਸ੍ਵਰਨ ਗਹਿਣੇ, ਤਰੰਗ ਜਲ ਰੂਪ ਅਭੇਦ ਸਮਝਣ ਵਾਂਗੂੰ ਸਾਰੇ ਜਗਤ ਦੇ ਚਰਾਚਰ ਪਦਾਰਥ ਜੋ ਦੇਖੇ ਸੁਣੇ ਜਾਂਦੇ ਹਨ ਸਭ ਨੂੰ ਬ੍ਰਹਮ ਰੂਪ ਸਮਝਣਾਂ ਅਤੇ ਆਪ ਨੂੰ ਨਿਸਚੇ ਤਾਂ ਬ੍ਰਹਮ ਮੰਨਣਾ ਪਰ ਬਾਣੀ ਦੁਆਰਾ "ਮੈਂ ਬ੍ਰਹਮ ਹਾਂ" ਐਸਾ ਨ ਕਹਿਣਾ ਏਹ ਪਰਾ ਭਗਤੀ ਹੈ। ਏਹੋ ਹੀ ਅਨੰਨ ਭਗਤੀ ਹੈ।ਅਨੰਨ ਭਗਤੀ ਵਾਲਾ "ਮੈਂ ਬ੍ਰਹਮ ਹਾਂ" ਐਸਾ ਨਹੀਂ ਆਖਦਾ ਤੇ ਬ੍ਰਹਮ ਗਯਾਨੀ ਨਿਸੰਗ ਆਖਦਾ ਹੈ ਏਤਨਾ ਹੀ ਫਰਕ ਬ੍ਰਹਮ ਗਯਾਨੀ ਤੇ ਅਨੰਨ ਭਗਤੀ ਦਾ ਹੈ ॥

ਸਿੱਖਾਂ ਫੇਰ ਬੇਨਤੀ ਕੀਤੀ ਜੇ ਸਭ ਬ੍ਰਹਮ ਹੀ ਬ੍ਰਹਮ ਹੈ ਤਾਂ ਪਾਪ ਪੁੰਨ ਦਾ ਫਲ ਦੁਖ ਸੁਖ ਤੇ ਨਰਕ ਸੁਵਰਗ ਕੌਣ ਭੋਗਦਾ ਹੈ ? ਗੁਰੂ ਸਾਹਿਬ ਬੋਲੇ ਭਾਈ ਸਿੱਖੋ ! ਜਿਵੇਂ ਨੀਂਦਰ ਵਾਲੇ ਪੁਰਖ ਨੂੰ ਅਗਯਾਨ ਕਰਕੇ ਸੁਪਨ ਦੇ ਲਾਭ ਹਾਨਿ ਦਾ ਦੁਖ ਸੁਖ ਪ੍ਰਾਪਤ ਹੁੰਦਾ ਹੈ ਤੇ ਜਾਗ੍ਰਤ ਵਾਲੇ ਨੂੰ ਨਹੀਂ ਹੁੰਦਾ, ਤੈਸੇ ਹੀ ਅਵਿੱਦਯਾ ਵਾਲੇ ਅਗਯਾਨੀ ਜੀਵ ਨੂੰ ਜੰਮਣ ਮਰਣ ਪਾਪ ਪੁੰਨਜ ਦੁਖ ਸੁਖ ਵੈਰੀ ਮਿੱਤ੍ਰ ਲਾਭ ਹਾਨਿ ਜੀਵ ਈਸ਼੍ਵਰ ਨਰਕ ਸ੍ਵਰਗਾਦਿਕ ਦ੍ਵੰਦ ਭਾਵ ਨਿਸਚੇ ਹੋਣੇ ਕਰ ਜੰਮਣ ਮਰਣਾਦਿਕ ਸੰਸਾਰ ਹੈ, ਤੇ ਜੇਹੜਾ ਅਵਿੱਦਯਾ ਨਿੰਦ੍ਰਾ ਤੋਂ ਜਾਗ ਕੇ "ਮੈਂ ਬ੍ਰਹਮ ਹਾਂ" ਐਸਾ ਨਿਸਚੇ ਅਨੁਭਵ ਹੈ ਓਨ੍ਹਾਂ ਨੂੰ ਜੰਮਣ ਮਰਣਾਦਿਕ ਕੋਈ ਦੁਖ ਨਹੀਂ ਪਹੁੰਚਦਾ। ਬ੍ਰਹਮ ਗਯਾਨੀ ਤੋਂ ਬਿਨਾ ਹੋਰ ਸਭ ਨੂੰ ਕਰਮ

ਉਪਾਸ਼ਨਾ ਦਾ ਫਲ ਸੁਖ ਦੁਖ ਜੰਮਣ ਮਰਣ ਨਰਕ ਸਵਰਗ ਜ਼ਰੂਰ ਭੋਗਣਾਂ ਪੈਂਦਾ ਹੈ॥

ਸਿਖਾਂ ਨੇ ਬੇਨਤੀ ਕੀਤੀ ਮਹਾਰਾਜ ਕਰਮ ਭਗਤੀ, ਬ੍ਰਹਮ ਗਯਾਨ ਦਾ ਫਲ ਜਿਸ ਪ੍ਰਕਾਰ ਵੱਖਰਾ ਵੱਖਰਾ ਹੁੰਦਾ ਹੈ ਓਹ ਕ੍ਰਿਪਾ ਕਰਕੇ ਦੱਸੋ ? ਗੁਰੂ ਸਾਹਿਬ ਜੀ ਨੇ ਕਿਹਾ ਭਾਈ ਸਿੱਖੋ ! ਜਿਸਤਰਾਂ ਜੀਵ ਸਨਾਤਨ ਹੈ ਤਿਸੀ ਪ੍ਰਕਾਰ ਜੀਵਾਂ ਦੇ ਕਰਮ ਸਨਾਤਨ ਹਨ। ਕਰਮ ਤੋਂ ਇਕ ਵਾਸ਼ਨਾਂ ਦੂਜਾ ਭੋਗ ਏਹ ਦੋ ਅੰਕੁਰ ਅਰਥਾਤ ਸੰਕਲਪ ਪ੍ਰਾਪਤ ਹੁੰਦੇ ਹਨ। ਭੋਗ ਲਾਭ ਹਾਨਿ, ਸੁਖ ਦੁਖ ਭੋਗਣ ਦਾ ਨਾਮ ਹੈ, ਵਾਸਨਾਂ ਤੋਂ ਸ਼ੁਭ ਅਸ਼ੁਭ ਕਰਮਾਂ ਵਿੱਚ ਪ੍ਰਵਿਰਤੀ ਹੁੰਦੀ ਹੈ। ਪ੍ਰਵਿਰਤੀ ਵਾਲੇ ਜੀਵ ਹਮੇਸ਼ ਜੈਸੇ ਜੈਸੇ ਕਰਮ ਕਰਦੇ ਹਨ ਓਨਾਂ ਦੇ ਅਨੁਸਾਰ ਨਰਕ ਸੁਵਰਗ ਵਿੱਚ ਚੌਰਾਸੀ ਲੱਖ ਜੋਨੀ ਵਿੱਚ ਹਰਟ ਦੀਆਂ ਟਿੰਡਾਂ ਵਾਂਗੂੰ ਪਏ ਭਰਮਦੇ ਹਨ। ਭਗਤੀ ਉਪਾਸ਼ਨਾ ਵਾਲੇ ਰਾਜੇ ਦੇ ਅਹਿਲਕਾਰਾਂ ਵਾਂਗੂ ਆਪਣੇ (ਦਰਜੇ) ਇਸ਼ਟ ਦੇਵ ਬਿਸ਼ਨਾਦਿਕਾਂ ਦੇ ਲੋਕ ਵਿੱਚ ਪਹੁੰਚਕੇ ਦਰਜੇ ਬਦਰਜੇ ਸਲੋਕ, ਸਾਮੀਪ, ਸਾਰੂਪ, ਸਾਯੁਜ ਚਾਰ ਪ੍ਰਕਾਰ ਦੀ ਮੁਕਤੀ ਪਾਉਂਦੇ ਹਨ ਤੇ ਮਹਾਂ ਪ੍ਰਲਯ ਹੋਣ ਤੱਕ ਓਥੇ ਹੀ ਰਹਿਕੇ ਬਾਛਤ ਭੋਗ ਭੋਗਦੇ ਹਨ। ਓਹਨਾਂ ਵਿੱਚੋਂ ਜਿਸ ਨੂੰ ਇਸ ਲੋਕ ਦੇ ਵਿਸ਼ੇ ਭੋਗਣ ਦੀ ਇੱਛਯਾ ਰਹਿੰਦੀ ਹੈ, ਓਹ ਫੇਰ ਕਿਸੇ ਅਮੀਰ ਦੇ ਘਰ ਜਨਮ ਧਾਰਕੇ ਸੰਸਾਰ ਦੇ ਸੰਪੂਰਨ ਵਿਸ਼ੇ ਸੁਖ ਭੋਗ ਕਰ ਫੇਰ ਕਰਮ

ਵਾਕਾਂ ਅਨੁਸਾਰ ਸੰਸਾਰ ਵਿੱਚ ਜਨਮ ਪਾ ਲੈਂਦਾ ਹੈ, ਪਰ ਇਹ ਨੌਧਾ ਭਗਤੀ ਵਾਲੇ ਭਗਤਾਂ ਦੀ ਮਰਯਾਦਾ ਹੈ ਅਤੇ ਪ੍ਰੇਮਾ ਭਗਤੀ ਵਾਲੇ ਤਨ ਤਜਾਗ ਸਰਬ ਸ਼ਕਤੀ-ਵਾਨ ਈਸ਼੍ਵਰ ਦੇ ਲੋਕ ਸੱਚ ਖੰਡ ਵਿਖੇ ਜਾਕੇ ਪਰਮਾਨੰਦ ਵਿੱਚ ਮਗਨ ਰਹਿੰਦੇ ਹਨ। ਉਨ੍ਹਾਂ ਨੂੰ ਖਾਨ ਪਾਨਾਦਿਕ ਕਿਸੇ ਵਿਸ਼ੇ ਦੀ ਵਾਸ਼ਨਾਂ ਨਹੀਂ ਫੁਰਦੀ ਤੇ ਮਹਾਂ ਪ੍ਰਲਜ ਹੋਣ ਸਮੇਂ ਓਹ ਈਸ਼੍ਵਰ ਵਿੱਚ ਲੈ ਹੋ ਜਾਂਦੇ ਹਨ॥

ਪਰਾ ਭਗਤੀ ਵਾਲੇ ਏਸੇ ਜਨਮ ਵਿੱਚ ਯਾ ਇਕ ਜਨਮ ਹੋਰ ਵਿਦ੍ਵਾਨ ਜੋਗੀ ਜਨਾਂ ਦੇ ਘਰ ਲੈ ਕਰ ਬ੍ਰਹਮ ਗਜਾਨ ਨੂੰ ਪ੍ਰਾਪਤ ਹੋਕੇ ਜਿਕੂੰ ਨਦੀਆਂ ਸਮੁੰਦਰ ਵਿੱਚ ਲੀਨ ਹੋਕੇ ਸਮੁੰਦ੍ਰ ਰੂਪ ਹੀ ਬਣ ਜਾਂਦੀਆਂ ਹਨ ਤੈਸੇ ਸੁੱਧ ਸੱਚਦਾਨੰਦ ਰੂਪ ਬ੍ਰਹਮ ਵਿੱਚ ਲੀਨ ਹੋ ਜਾਂਦੇ ਹਨ, ਫੇਰ ਕਦੇ ਵੱਖਰੇ ਨਹੀਂ ਹੁੰਦੇ॥

ਸਿੱਖਾਂਨੇ ਫੇਰ ਪ੍ਰਾਰਥਨਾਂ ਕੀਤੀ ਸੱਚੇ ਪਾਤਸ਼ਾਹ! ਪਰਾ ਭਗਤੀ ਤੇ ਬ੍ਰਹਮ ਗਯਾਨ ਵਾਲੇ ਪੁਰਖਾਂ ਦੇ ਲੱਖਣ ਕ੍ਰਿਪਾ ਕਰਕੇ ਆਪ ਦੱਸੋ ਤਾਂ ਅਸੀਂ ਭੀ ਓਨਾਂਦੀ ਸੰਗਤ ਕਰੀਏ,ਕਿਉਂਕਿ ਲੱਛਣਾਂ ਬਿਨਾਂ ਗਜਾਨੀ ਤੇ ਅਗਜਾਨੀ ਜਾਣੇ ਨਹੀਂ ਜਾਂਦੇ॥

ਗੁਰੂ ਸਾਹਿਬ ਬੋਲੇ, ਭਾਈ ਸਿੱਖੋ! ਸੱਚੇ ਭਗਤਾਂ ਤੇ ਬ੍ਰਹਮ ਗਜਾਨੀਆਂਦੇ ਅੰਤ੍ਰੀਵ ਲੱਖਣ ਤਾਂ ਬਰਨਨ ਕਰਨੇ ਤੇ ਸਮਝਣੇ ਬਹੁਤ ਕਠਨ ਹਨ, ਪਰਤੱਖ ਬਾਹਰ ਦੇ ਲੱਖਣ ਏਹ ਹਨਃ ਸਤੋ ਗੁਣੀ, ਸਮਦਰਸੀ, ਸ਼ਾਂਤਿ ਚਿੱਤ, ਉਦਾਰ, ਗੁਣ ਗ੍ਰਾਹੀ, ਨਿਰਭੈ, ਕੋਮਲ ਚਿੱਤ, ਗੰਭੀਰ,

ਸਭ ਦੇ ਸੱਜਨ, ਪ੍ਰਸੰਨ ਮੁਖ, ਹਰਿਗੁਰ ਭਗਤ, ਲਾਭ ਹਾਨਿ ਸੁਖ ਦੁਖ ਮਿਤ੍ਰ ਸਤ੍ਰ ਮਾਨ ਅਪਮਾਨ ਵਿਖੇ ਬਿਹਬਲ ਨਾਂ ਹੋਣਾ, ਇਤਯਾਦਿਕ ਸ੍ਰੇਸ਼ਟ ਲੱਖਣ ਜਿਨ੍ਹਾਂ ਵਿੱਚ ਹੋਣ ਉਨ੍ਹਾਂ ਦੀ ਸੰਗਤ ਕਰਨੀ ਕਲਯਾਣਕਾਰੀ ਹੈ ॥

## ਸੰਗਤਾਂ ਨੂੰ ਉਪਦੇਸ਼

ਪ੍ਰਿਥੀਮਲ, ਤੁਲਸਾ ਦੋ ਭੱਲੇ ਖੱਤ੍ਰੀ ਬੜੇ ਹੰਕਾਰੀ ਦੌਲਤਮੰਦ ਗੁਰੂ ਜੀ ਦੇ ਪਾਸ ਆਏ ਤੇ ਨਮਸਕਾਰ ਨਾ ਕੀਤੀ, ਬੋਲੇ ਤੁਹਾਡੀ ਸਾਡੀ ਜ਼ਾਤ ਇੱਕੋ ਹੈ, ਗੁਰੂ ਜੀ ਬੋਲੇ ਸੰਤਾਂ ਦੀ ਜਾਤ ਪਾਤ ਨਹੀਂ ਹੁੰਦੀ, ਦੇਹ ਪੰਜ ਤੱਤ ਦੀ ਸਭ ਦੀ ਹੈ, ਜੀਵ ਪ੍ਰਮੇਸ਼ਰ ਦੀ ਜ਼ਾਤਿ ਹੈ, ਪ੍ਰਲੋਕ ਵਿੱਚ ਕਰਨੀ ਪ੍ਰਵਾਨ ਹੁੰਦੀ ਹੈ, ਜਾਤਿ ਦੇਹ ਓਥੇ ਨਹੀਂ ਜਾਂਦੀ। ਏਹ ਬਚਨ ਸੁਣਕੇ ਓਹ ਭੀ ਸਿੱਖ ਹੋ ਗਏ ਤਾਂ ਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇਕਰ ਆਖਿਆ ਮਨ ਨੀਵਾਂ ਰੱਖਕੇ ਸਿੱਖਾਂ ਸਾਧਾਂ ਦੀ ਸੇਵਾ ਕੀਤਾ ਕਰੋ ਤੇ ਸ੍ਵਾਸ ਸ੍ਵਾਸ ਗੋਬਿੰਦ ਸਿਮਰਨ ਕਰਦੇ ਰਹੋ, ਤੁਹਾਡੀ ਕਲਯਾਂਣ ਹੋਵੇਗੀ।

ਏਸੇ ਸਮੇਂ ਭਾਈ ਮੱਲਣ, ਉਗ੍ਰਸੈਨ, ਰਾਮੂ, ਗੌਰੀ, ਗੋਪੀ, ਮੋਹਨ ਆਦਿਕ ਬਹੁਤ ਸੰਗਤ ਸਮੇਤ ਗੁਰੂ ਜੀ ਪਾਸ ਆਏ ਤੇ ਉਪਦੇਸ਼ ਲੈਣ ਵਾਸਤੇ ਪ੍ਰਾਰਥਨਾ ਕੀਤੀ। ਗੁਰੂ ਜੀ ਨੇ ਪਗ ਪਾਹੁਲ ਸਤਿਨਾਮ ਦੇਕਰ ਬਚਨ ਕੀਤਾ ਹੰਕਾਰ ਛੱਡਕੇ ਆਏ ਸਿੱਖ ਸਾਧ ਨੂੰ ਸ਼ਰਧਾ ਪ੍ਰੇਮ ਨਾਲ ਭੋਜਨ ਛਾਦਨ ਯਥਾ ਸ਼ਕਤਿ ਦੇਕੇ ਉਨ੍ਹਾਂ ਦੀ ਖੁਸ਼ੀ ਲਿਆ ਕਰੋ। ਅੰਮ੍ਰਿਤ ਵੇਲੇ ਉੱਠਕੇ ਇਸ਼ਨਾਨ ਕਰ ਗੁਰਮੰਤ੍ਰ ਦਾ ਪਾਠ ਤੇ ਗੁਰ ਮੂਰਤਿ ਦਾ ਧਯਾਨ ਨਿਤ

ਨੇਮ ਪੰਜ ਘੜੀ ਏਕਾਂਤ ਬੈਠਕੇ ਕੀਤਾ ਕਰੋ, ਹੋਰ ਸਾਰ ਦਿਨ ਧਰਮ ਕ੍ਰਿਤ ਕਰੋ, ਚਾਰ ਘੜੀ ਜ਼ਰੂਰ ਪ੍ਰਭੂ ਦੀ ਭਗਤੀ ਸਤਸੰਗ ਕਰਨਾਂ ਜੋਗਯ ਹੈ; ਜਿਸਤੋਂ ਤੁਸਾਡੇ ਸਭ ਕਾਰਜ ਲੋਕ ਪ੍ਰਲੋਕ ਦੇ ਸਫਲ ਹੋ ਜਾਣਗੇ, ਸਾਰੀ ਬਿਭੋ ਈਸ਼੍ਵਰ ਦੀ ਮੰਨਕੇ ਅਪਣੀ ਮਮਤਾ ਛੱਡ ਕਰ ਜਿਵੇਂ ਦਾਈ ਪਰਾਏ ਪੁਤ੍ਰ ਨੂੰ ਪਾਲਦੀ ਹੈ ਤੇ ਰਖਵਾਲਾ ਪ੍ਰਾਯਾ ਖੇਤ ਰਖਦਾ ਹੈ ਏਸੇ ਤਰਾਂ ਕੁਟੰਬ ਦੀ ਪਾਲਣਾ ਕਰੋ, ਕਿਸੇ ਨਾਲ ਕਠੋਰ ਬਚਨ ਦ੍ਵੈਸ਼ ਦਗਾ, ਛਲ, ਨਿੰਦਾ ਚੁਗਲੀ ਨਾ ਕਰੋ।

ਚੌਪਈ

ਸਿੱਖ ਸਾਧੁ ਜੋ ਘਰ ਚਲ ਆਵੈ। ਕਰਹੁ ਸੇਵ ਜੇਤਕ ਬਨ ਆਵੈ। ਹਰਿ ਗੁਰੁ ਪਰ ਦ੍ਰਿਢ ਰਖੋ ਭਰੋਸਾ। ਕਾਹੂ ਸੰਗ ਰਖੋ ਨਹਿ ਰੋਸਾ। ਮੜ੍ਹੀ ਟੋਭੜੀ ਗੋਰ ਸਮਾਧ। ਪੀਰ ਦੇਵਤਾ ਦੰਭੀ ਸਾਧ। ਨਿਜ ਕਲਯਾਨ ਹਿਤ ਇਨਕੀ ਸੇਵਾ। ਕਰੋ ਨ ਕਬਹੂੰ ਤਜ ਹਰਿ ਦੇਵਾ। ਮਾਨ ਬਚਨ ਵਹਿ ਹੋਇ ਪ੍ਰਸੰਨ। ਗਏ ਧਾਮ ਕਹਿਕੇ ਗੁਰੁ ਧੰਨ। ਬੰਧਨ ਤੇ ਜਿਨ ਮੁਕਤ ਕਰੇ ਹੈਂ। ਭੈ ਸੰਸੈ ਭ੍ਰਮ ਸ਼ੋਕ ਹਰੇ ਹੈਂ। ਇਸਹੀ ਤੌਰ ਔਰ ਜਨ ਘਨੇ। ਆਇ ਨਿਤਾਪ੍ਰਤਿ ਗੁਰੂ ਸਿਖ ਬਨੇ। ਤਾਰੂ ਝੰਡਾ ਪੂਰੋ ਮਾਲੂ। ਆਇ ਭਏ ਗੁਰੁ ਸਿੱਖ ਬਿਸਾਲੂ। ਲੈ ਉਪਦੇਸ਼ ਕਲੇਸ਼ ਅਸ਼ੇਸ਼। ਕਾਟ ਗਏ ਪੁਨ ਅਪਨੇ ਦੇਸ਼। ਨਗਰ ਮੱਲੀਆਂ ਕੇ ਤ੍ਰੈ ਛੀਂਬੇ।

ਨਾਮ ਸਹਾਰੂ ਭਾਰੂ ਜੀਥੇ ॥ ਸ਼ਰਨ ਗੁਰੂ ਕੀ ਆਇ ਪਰੇ ਹੈਂ॥ਭਏ ਸਿੱਖ ਭਵਸਿੰਧ ਤਰੇ ਹੈਂ ॥ ਬੁਲ੍ਹਾ ਪਾਧਾ ਮਿਸਰੂ ਆਯੋ ॥ ਨਮੋ ਠਾਨ ਗੁਰੁ ਪਗ ਲਪਟਾਯੋ ॥ ਮੇਰੀ ਜਿਸ ਬਿਧਿ ਹੋਇ ਕਲਜਾਨ ॥ ਦਿਹੁ ਉਪਦੇਸ਼ ਵੇਸ ਸੁਖ ਖਾਨਿ ॥ ਸੇਵਾ ਹਮਤੇ ਹੋਤ ਨ ਕੋਈ ॥ ਦ੍ਵਿਜ ਲੱਖ ਸੇਵ ਕਰਾਇ ਨ ਕੋਈ॥ਸਤਗੁਰਬੋਲੇਸਹਿਜ ਸੁਭਾਇ॥ ਸਿਮਰਹੁ ਸੱਤਿ ਨਾਮ ਮਨ ਲਾਇ ॥ ਪਰਾਚੀਨ ਜੇ ਭਜਨ ਅਪਾਰੈਂ । ਸੋ ਕਲਿ ਮੈਂ ਕਿਛੁ ਕਾਜ ਨ ਸਾਰੈਂ ਜਿਸ ਕਾ ਰਾਜ ਤਿਸੀ ਕੀ ਦੋਹੀ ॥ ਦੀਏ ਛੁਟਤ ਗੁਨਾਹੀ ਕੋਹੀ ॥ ਗੁਜ਼ਰ ਗਏ ਜੋ ਪਿਛਲੇ ਰਾਜੇ ॥ ਤਿਨਕੇ ਨਾਮ ਲੈਨ ਕਿਹ ਕਾਜੇ॥ ਤਯੋਂ ਹੀ ਕਲਿਜੁਗ ਮੈਂ ਸਤਨਾਮੁ॥ ਸਿਮਰੇ ਹੋਤ ਕਲਜਾਨ ਤਮਾਮ ॥ ਮਾਨ ਬਚਨ ਦ੍ਵਿਜ ਸਿਮਰਨ ਲਾਗਾ । ਭਯੋ ਕਲਜਾਨ ਤਬੈ ਬਡ ਭਾਗਾ ॥ ਤਬ ਲੌ ਡੱਲੇ ਕੀ ਬਹੁ ਸੰਗਤ ॥ ਆਈ ਚਲ ਗੁਰੁ ਪਾਸ ਉਮੰਗਤ । ਯਥਾ ਜੋਗ ਦੈ ਭੇਟਬਸੇਸ॥ਅਤਿ ਨਿੰਮਰ ਹੁਇਲੈ ਉਪਦੇਸ਼ ॥ ਭਏ ਸਿੱਖ ਸਿਦਕੀ ਸਭ ਭਾਂਤ ॥ ਹੁਕਮ ਦਯੋ ਗੁਰੁ ਇਹੁ ਬਖਿਆਤ ॥ ਧਰਮਸਾਲ ਨਿਜ ਨਗਰ ਬਨਾਵਹੁ॥ਸਿੱਖ ਸਾਧੁ ਭਲ ਤਹਾਂ ਟਿਕਾ- ਵਹੁ ॥ ਜਥਾ ਜੋਗ ਸੇਵਾ ਰਹੁ ਕਰਤੇ॥ਰਚੇਮਕਾਨ ਨੀਕ ਨਿਜ ਘਰਤੇ॥ਸਿਖ ਸਾਧੂ ਜੋ ਆਵੈ ਤਹਾਂ॥

ਰਖੋ ਟਿਕਾਇ ਪ੍ਰੇਮ ਧਰ ਮਹਾਂ ॥ ਧਰਮ ਕ੍ਰਿਤ ਦਿਨ ਸਰਬ ਕਮਾਵੋ॥ਨਿਸ ਕੋ ਧਰਮਸਾਲ ਚਲ ਆਵੇ ॥ ਜੇ ਨਿਤ ਪੂਤਿ ਨਹਿ ਸਾਕਹੁ ਜਾਇ ॥ ਤੌ ਗੁਰੁ ਪੁਰਬ ਬਸਾਖੀ ਆਇ ॥ ਪੂਨਜੌ ਮਾਵਸ ਏਕਾਦਸ਼ੀ ॥ ਇਕ ਦਿਨ ਜਾਵਹੁ ਤਹਾਂ ਅਵਸੀ ॥ ਕਥਾ ਕੀਰਤਨ ਸਤਸੰਗ ਕਰੋ ॥ ਸ੍ਰਵਨ ਮੰਨਨ ਨਿਧਜਾਸਨ ਧਰੋ॥ਦਿਹੁ ਗਰੀਬ ਕੋ ਬਸਤ੍ਰ ਅੰਨਜ॥ ਧਾਰਹੁ ਭਗਤੀ ਭਾਵ ਅਨੰਨਜ ॥ ਕਾਰਜ ਜਿਸ ਸਿਖ ਕਾ ਅੜ ਜਾਇ ॥ਕਰ ਅਰਦਾਸ ਸੁਧਾਰਹੁ ਸਾਇ ॥ ਜਥਾ ਸ਼ਕਤਿ ਸਭ ਬਨੋ ਸਹਾਇਕ॥ਤਨ ਮਨਧਨ ਕਰ ਜੋ ਜਿਸਲਾਇਕ॥ਗੁਰੁ ਸਿੱਖਨ ਕੋ ਲਖ ਨਿਜ ਅੰਗ॥ਪਾਲੋ ਪੋਸੋ ਸਭ ਬਿਧਿ ਚੰਗ ॥ ਧਰਮ ਅਰਥ ਕੀ ਮੱਦਦ ਦੇਹੋ ॥ ਇਸ ਬਿਧਿ ਜਨਮ ਸਫਲ ਕਰ ਲੇਹੋ ॥ ਪੁਤ੍ਰ ਪੌਤ੍ਰ ਹੋਇ ਜੁ ਥਾਰੇ ॥ ਪਿਖ ਤੁਮਕੋ ਵਹਿ ਬਨੈਂ ਉਦਾਰੇ॥ ਸ਼ਰਧਾ ਧਰ ਗਾਵਹੁ ਗੁਰੁ ਬਾਨੀ ॥ ਇਸ ਬਿਧਿ ਹੋਇ ਕਲਜਾਨ ਮਹਾਨੀ ॥ ਸੁਨ ਉਪਦੇਸ਼ ਸਿੱਖ ਖੁਸ਼ਿ ਥੀਏ ॥ ਹਰਖਤ ਭਏ ਅਧਕ ਨਿਜ ਹੀਏ ॥ ਸਤਿਸੰਗਤ ਕੀਰਤਨ ਨਿਤ ਕਰਹੀਂ ॥ ਗੁਰ ਸਿਖ ਸਰਬ ਭਵਾਂ ਬੁਧ ਤਰਹੀਂ ॥ ਗੁਰੁ ਉਪਦੇਸ਼ ਬਿਸ਼ਨੁ ਕੇ ਬਾਨ ॥ ਸ਼ਿਵ ਤ੍ਰਸੂਲ ਸ਼ਕਤਿ ਕ੍ਰਿਪਾਨ ॥ ਸਫਲ ਹੋਤ ਕਾਰਜ ਸਿਧ ਕਰਹੀਂ ॥ ਜੀਵਨ ਕੀ ਕਲਜਾਨ ਅਨੁਸਰਹੀਂ ॥

ਇਸੀ ਭਾਂਤ ਸੰਗਤਿ ਨਿਤ ਆਵੈ॥ ਜਥਾ ਸ਼ਕਤ ਸਭ ਭੇਟ ਚਢਾਵੈ॥ਗੁਰੁ ਲੰਗਰ ਤੈ ਭੋਜਨ ਪਾਇ॥ ਦਰਸ਼ਨ ਕਰ ਉਪਦੇਸ਼ ਗਹਾਇ ॥ ਚੰਦਨ ਤੈ ਚੰਦਨ ਜਿਮ ਹੋਈ ॥ ਕੀਟ ਭ੍ਰਿੰਗੀ ਜਯੋਂ ਗਤਿ ਸੋਈ॥ਸੱਤ ਨਾਮ ਸਿਮਰਤ ਘਰ ਜਾਂਹੀ॥ਗੁਰੁ ਕੀ ਮੂਰਤਿ ਰਿਦੇ ਰਖਾਂਹੀ ॥ ਯਾ ਬਿਧ ਸਿੱਖੀ ਜਗ ਬਿਰਧਾਈ॥ਕਲਿ ਮੈਂ ਸਤਜੁਗ ਰੀਤਿ ਚਲਾਈ॥

## ਫਕੀਰਾਂ ਦਾ ਮਿਲਾਪ

ਗੁਰੂ ਸਾਹਿਬ ਦਾ ਸੁਜੱਸ ਸੁਣਕੇ ਸੰਮਤ ੧੬੧੫ ਬਿ: ਨੂੰ ਸੇਖ ਮੁਹੰਮਦ ਤਾਹਰੀ ਜੋ ੧੬੯੧ ਬਿ: ਨੂੰ ਗੁਜ਼ਰਿਆ ਹੈ, ਤੇ ਸੱਯਦ ਸ਼ਾਹ ਬਿਲਾਵਲ ਜੋ ਸੰਮਤ ੧੬੯੬ ਬਿ: ਨੂੰ ਮਰਿਆ ਹੈ,ਮੁਹੰਮਦ ਮੁਕੀਮ ਸ਼ਾਹ ਮੁਕੀਮ ਦੇ ਹੁਜਰੇ ਵਾਲਾ ਤੇ ਖੁਆਜਾ ਬਿਹਾਰੀ ਆਦਿਕ ਮੁਸਲਮਾਨ ਅਤੇ ਅਜਿੱਤ ਨਾਥ ਬੁੰਡਾਲੇ ਵਾਲਾ,ਸਿਆਮਦਾਸ ਕਸੂਰਵਾਲਾ ਇਤਯਾਦਿਕ ਜੋ ਓਸ ਸਮੇਂ ਬੜੇ ਕਰਾਮਾਤੀ ਅਤੇ ਮੰਨੇ ਪ੍ਰਮੰਨੇ ਹੋਏ ਦੇਸ ਵਿਚ ਮਸ਼ਹੂਰ ਪੀਰ ਫਕੀਰਸੇ ਸੋ ਗੁਰੂ ਜੀ ਦੇ ਪਰਖਨ ਵਾਸਤੇ ਗੋਇੰਦਵਾਲ ਆਏ; ਪਰ ਗੁਰੂ ਜੀ ਦੇ ਤਪ, ਜਪ ਤੇ ਉਦਾਰ ਸੁਭਾਵ ਨੂੰ ਦੇਖਕੇ ਸੁਆਲ ਜੁਵਾਬ ਕਰਨੇ ਸਭ ਭੁਲ ਗਏ ਤੇ ਅਤਿ ਆਨੰਦ ਹੋਏ। ਸ਼ਾਹ ਬਿਲਾਵਲ ਨੇ ਗੁਰੂ ਸਾਹਿਬ ਤੋਂ ਪੁੱਛਿਆ ਕਿ ਆਪ ਐਡੇ ਵੱਡੇ ਸਾਮਰਥ ਸਰਬ ਸ਼ਕਤੀਵਾਨ, ਬ੍ਰਹਮ ਬੇਤਾ ਹੋਕੇ ਫੇਰ ਐਡੀ ਡਾਢੀ ਤਪੱਸਯਾ ਕਿਉਂ ਕਰਦੇ ਹੋ ?

ਏਹ ਕੰਮ ਤਾਂ ਮੱਖਣ ਕੱਢ ਲਏ ਪਿਛੋਂ ਛਾਛ ਦੇ ਮਥਣ ਵਾਂਗੂ ਤੇ ਪਤੀ ਦੇ ਮਿਲਾਪ ਹੋਯਾਂ ਗੁੱਡੀਆਂ ਖੇਡਣ ਦੀ ਤਰਾਂ ਨਿਕੰਮਾਂ ਹੈ। ਗੁਰੂ ਜੀ ਨੇ ਜਵਾਬ ਦਿੱਤਾ ਕੋਈ ਕੰਗਾਲ ਰੇਤਾ ਛਾਣਕੇ ਗੁਜ਼ਾਰਾ ਕਰਦਾ ਹੁੰਦਾ ਸੀ, ਸਿਆਲੇ ਵਿਚ ਓਸਦੇ ਹੱਥ ਪੈਰ ਫਟੇ ਹੋਏ ਤੋਂ ਦੁਖੀ ਦੇਖਕੇ ਕਿਸੇ ਦਯਾਲੂ ਪੁਰਸ਼ ਨੇ ਇਕ ਅਮੋਲਕ ਰਤਨ ਰੇਤੇ ਵਿਚ ਸਿੱਟਦਿੱਤਾ,ਓਸ ਨੇ ਓਹ ਰਤਨ ਤਾਂ ਲਭ ਲਿਆ ਜਿਸ ਕਰਕੇ ਦਲਿਦ੍ਰ ਭੀ ਜਾਂਦਾ ਰਿਹਾ, ਪਰ ਓਹ ਰੇਤਾ ਫੋਲਣੋਂ ਨਾ ਹਟਿਆ। ਜਦ ਫੇਰ ਓਸ ਨੂੰ ਪੁੱਛਿਆ ਕਿ ਤੇਰਾ ਦਰਿਦ੍ਰ ਦੂਰ ਹੋਯਾ ਕਿ ਨਹੀਂ? ਤਾਂ ਓਨ ਆਖਿਆ ਦਰਿਦ੍ਰ ਤਾਂ ਦੂਰ ਹੋ ਗਿਆ ਹੈ, ਪਰ ਜਿਸ ਕੰਮ ਕਰਨ ਤੋਂ ਦਰਿਦ੍ਰ ਦੂਰ ਹੋਯਾ ਹੈ ਓਹ ਕੰਮ ਛੱਡਣਾ ਕ੍ਰਿਤਘਨਾਂ ਦਾ ਕੰਮ ਹੈ । ਏਹ ਪ੍ਰਸੰਗ ਸੁਣਕੇ ਓਹ ਫਕੀਰ ਬੜੇ ਅਨੰਦ ਹੋਏ॥

ਫੇਰ ਜਦ ਓਨ੍ਹਾਂ ਨੇ ਮੁਕਤੀ ਦਾ ਰਾਹ ਪੁਛਿਆ ਤਾਂ ਗੁਰੂ ਜੀ ਨੇ ਆਖਯਾ ਤਨ ਮਨ ਧਨ ਤੋਂ ਲੈਕੇ ਸਾਰੇ ਸੰਸਾਰ ਦੇ ਪਦਾਰਥਾਂ ਨੂੰ ਮਿਥ੍ਯਾ ਮੰਨ ਕਰ ਏਨ੍ਹਾਂ ਵਿਚ ਬਾਗ਼ ਦੇ ਰਖਵਾਲੇ ਤੇ ਗੁਮਾਸ਼ਤੇ ਵਾਂਗ ਵਰਤਣਾ ਅਤੇ ਸਭਨਾਂ ਦਾ ਮਾਲਕ ਪ੍ਰਮੇਸ਼ਰ ਨੂੰ ਜਾਣਕੇ ਅਸੰਗ ਨਿਰਬਿਕਾਰ ਬਣੇ ਰਹਿਣਾ ਏਹੋ ਸੱਚਾ ਮੁਕਤੀ ਦਾ ਮਾਰਗ ਹੈ। ਏਹ ਉੱਤ੍ਰ ਸੁਣਕੇ ਓਹ ਫਕੀਰ ਗੁਰੂ ਰਾਮਦਾਸ ਜੀ ਨੂੰ ਸਚਾ ਬ੍ਰਹਮ ਗਯਾਨੀ ਨਿਸਚੇਕਰ ਗਏ॥

## ਮਾਈ ਦਾਸ ਦਾ ਪ੍ਰਸੰਗ

ਇਕ ਮਾਈ ਦਾਸ ਨਾਮੇ ਅਚਾਰੀ ਬੈਸ਼ਨੋ ਜਿਸਦੇ ਨਾਲ ਕਈ ਪੰਡਤ ਅਤੇ ਵਿਦਜਾਰਥੀ ਸੇ, ਦੇਸ਼ ਦੇਸ਼ਾਂਤ੍ਰਾਂ ਨੂੰ ਜਿੱਤਦਾ ਹੋਯਾ ਗੁਰੂ ਸਾਹਿਬ ਜੀ ਦੀ ਮਹਿਮਾ ਸੁਣਕੇ ਗੋਇੰਦਵਾਲ ਆਯਾ।ਗੁਰੂਸਾਹਿਬ ਜੀ ਦੇ ਦਰਸ਼ਨ ਕਰਨੇ ਚਾਹੇ ਤਾਂ ਸਿੱਖਾਂ ਨੇ ਆਖਿਆ ਲੰਗਰੋਂ ਭੋਜਨ ਛਕੇ ਬਿਨਾਂ ਦਰਸ਼ਨ ਨਹੀਂ ਹੁੰਦਾ। ਓਹ ਬੋਲੇ ਅਸੀਂ ਤਾਂ ਸ੍ਵਯੰ ਪਾਕੀ ਹਾਂ, ਆਪਣੇ ਹੱਥੋਂ ਚੌਂਕਾ ਲਾਕੇ ਭੋਜਨ ਕਰਦੇ ਹਾਂ। ਗੁਰੂ ਜੀ ਨੇ ਚਾਵਲ ਮਿੱਠਾ, ਘੀ, ਮੈਦਾ ਆਦਿਕ ਚੰਗੀ ਰਸਤ ਦਿਵਾਈ । ਜਦ ਓਨ ਚੌਂਕੇ ਵਾਸਤੇ ਧਰਤੀ ਖੋਦੀ ਤਾਂ ਮੋਏ ਹੋਏ ਕੁੱਤੇ ਦਾ ਕੁਰੰਗ ਨਿਕਲ ਪਿਆ, ਫੇਰ ਦੂਜੀ, ਜਗ੍ਹਾ ਤੋਂ ਮਿੱਟੀ ਪੁੱਟੀ ਤਾਂ ਗਊ ਦਾ ਕੁਰੰਗ ਨਿਕਲ ਆਯਾ ਏਸੇ ਤਰਾਂ ਅਨੇਕ ਥਾਓਂ ਮਿੱਟੀ ਪੁੱਟੀ ਪਰ ਕਿਤੋਂ ਕੁਛ ਕਿਤੋਂ ਕੁਛ ਹੱਡੀਆਂ ਨਿਕਲਦੀਆਂ ਰਹੀਆਂ। ਓੜਕ ਨੂੰ ਦਰਿਆ ਕਿਨਾਰੇ ਰੋਟੀ ਜਾ ਬਣਾਈ। ਗੁਰੂ ਸਾਹਿਬ ਪਾਸ ਗਏ ਦਰਸ਼ਨ ਪਾਏ ਤਾਂ ਗੁਰੂ ਜੀ ਨੇ ਬਚਨ ਕੀਤਾ:—ਪੰਡਿਤ ਜੀ ! ਅਸਾਂ ਇਕ ਅਚਰਜ ਡਿੱਠਾ ਹੈ ਕਿ ਇਕ ਪੰਡਿਤ ਬੈਸ਼ਨੋ ਬ੍ਰਹਮਚਾਰੀ ਏਥੇ ਆਯਾ, ਓਸ ਨੇ ਲੰਗਰੋਂ ਰਸਦ ਲੈਕੇ ਬੜੀ ਸੁੱਚਮਤਾਈ ਨਾਲ ਭੋਜਨ ਤਿਆਰ ਕੀਤਾ ਤੇ ਓੜਕ ਨੂੰ ਇਕ ਮਹਾਂ ਮੈਲੇ ਕੁਚੈਲੇ ਖੱਲੜ ਵਿਚ ਪਾ ਲਿਆ । ਅਸਾਂ ਇਸ ਪਰ ਵਿਚਾਰ ਕੀਤਾ ਹੈ ਕਿ ਜੇਕਰ ਅਜੇਹੇ ਗੰਦੇ ਚੰਮ ਦੇ ਕੁੰਨੇ

ਵਿਚ ਹੀ ਭਰ ਲੈਣਾ ਸੀ ਤਾਂ ਏਤਨੇ ਦੰਭ ਤੇ ਪ੍ਰਹੇਜ਼ ਕਿਉਂ ਕੀਤੇ? ਮਾਦੀ ਦਾਸ ਬੋਲਿਆ ਓਹ ਕੋਈ ਪਾਖੰਡੀ ਮਹਾਂ ਮੂਰਖ ਯਾ ਕੋਈ ਮਲੇਛ ਹੋਵੇਗਾ, ਐਸਾ ਦੁਸ਼ਟ ਹਿੰਦੂ ਕੌਣ ਹੈ ਜੋ ਭੋਜਨ ਨੂੰ ਖਲੜ੍ਹ ਵਿਚ ਪਾ ਲਏ। ਗੁਰੂ ਜੀ ਬੋਲੇ ਓਹ ਤਾਂ ਚੰਗਾ ਲੋਗ ਬੈਸ਼ਨੋ ਆਚਾਰੀ ਪੂਰਬ ਦੇਸ ਦਾ ਸੀ ਤੇ ਅਸਾਂ ਬੀ ਉਸ ਨੂੰ ਅੱਜਹੀ ਵੇਖਿਆ ਹੈ। ਏਹ ਸੁਣ ਕੇ ਮਾਈ ਦਾਸ ਨੂੰ ਆਪਣੀ ਵੱਲ ਖਿਆਲ ਆਯਾ ਤੇ ਗੁਰਾਂ ਦੇ ਚਰਨ ਫੜ ਲਏ। ਗੁਰੂ ਜੀ ਨੇ ਕਿਹਾ ਭਾਈ ਮਾਈ ਦਾਸ! ਪੇਟ ਨਾਲੋਂ ਵਧ ਕੇ ਮਹਾਂ ਮੈਲਾ ਕੁਚੈਲਾ ਬਿਸ਼ਟਾ ਮੂਤ੍ਰ ਦਾ ਥੈਲਾ ਹੋਰ ਕੇਹੜਾ ਹੈ? ਭੋਜਨ ਤਾਂ ਪ੍ਰਾਨ ਰੱਖਯਾ ਵਾਸਤੇ ਕਰੀਦਾ ਹੈ, ਹੋਰ ਜੋ ਜਿਮੀ ਖੋਦ ਕੇ ਚੌਂਕਾ ਲਾਉਂਣਾ ਲਕੜੀ ਧੋਣੀ ਪੜਦਾ ਕਰਨਾ ਹੈ ਏਹ ਸਭ ਦਿਖਾਵਾ ਤੇ ਝੂਠਾ ਢਕਵੰਜ ਹੈ। ਪੇਟ ਵਿਚ ਭਾਵੇਂ ਕੈਸਾ ਸਵਾਦੀਕ ਸੁਗੰਧਿਤ ਭੋਜਨ ਪਾਓ ਸਭ ਗੰਧੀ ਮੈਲ ਹੋ ਜਾਂਦੀ ਹੈ, ਬਿਨਾਂ ਪਰਮੇਸ਼ਰ ਦੀ ਭਗਤੀ ਭਜਨ ਦੇ ਹੋਰ ਕਿਸੇ ਪ੍ਰਕਾਰ ਪੁਰਖ ਪਵਿਤ੍ਰ ਨਹੀਂ ਹੁੰਦਾ। ਗੁਰੂ ਸਾਹਿਬ ਜੀ ਦੇ ਬਚਨ ਸੁਣਕੇ ਤੇ ਸੱਚਾ ਪਵਿਤ੍ਰ ਆਚਰਨ ਦੇਖਕੇ ਮਾਈਦਾਸ ਆਪਣੇ ਸਾਥੀ ਕੇਸ਼ੋ ਗੋਪਾਲ ਨਾਮੀ ਪੰਡਤ ਸਮੇਤ ਗੁਰੂ ਸਾਹਿਬ ਦਾ ਸਿੱਖ ਬਣ ਗਿਆ ਤੇ ਆਪਣੀ ਵਡਿਆਈ ਅਚਾਰੀ ਪੁਣਾ ਛਡਕੇ ਗੁਰੂ ਘਰ ਦੀ ਸੇਵਾ ਨਿਤ ਪ੍ਰਤੀ ਕਰਨ ਲੱਗਾ, ਏਹੋ ਕੇਸ਼ੋ ਗੋਪਾਲ ਕਈ ਇਕ ਗ੍ਰੰਥਾਂ ਦੀ ਕਥਾ ਸੁਣਾਉਂਦਾ ਰਿਹਾ।

# ਤੀਰਥ ਜਾਤ੍ਰਾ

ਸੰ: ੧੬੧੫ ਬਿ: ਨੂੰ ਜਦ ਅਭਿਜਿਤ ਨਛਤ੍ਰ ਕੁੰਭ ਰਾਸੀ ਵਿਚ ਆਯਾ ਤੇ ਮਹਾਂਵਾਰਨੀ ਦਾ ਪੂਰਬ ਲੱਗਾ ਜਿਸਨੂੰ ਅਭੀਚ ਪੁਰਬ ਲਿਖਿਆ ਹੈ ਤਾਂ ਗੁਰੂ ਅਮਰ ਦਾਸ ਜੀ ਬਾਈਸਵੀਂ ਵਾਰੀ ਗੰਗਾ ਜੀ ਦੇ ਇਸ਼ਨਾਨ ਕਰਨ ਲਈ ਤਿਆਰ ਹੋਏ ਤਾਂ ਬਹੁਤ ਸੰਗਤ ਨਾਲ ਹੋ ਗਈ, ਓਸ ਸਮੇਂ ਗੁਰੂਰਾਮਦਾਸ ਜੀਗੁਰੂ ਕੀ ਟਹਿਲ ਵਿੱਚ ਹਰ ਵੇਲੇ ਹਾਜ਼ਰ ਰਿਹਾ ਕਰਦੇ ਸੇ,ਓਹ ਭੀ ਨਾਲ ਗਏ । ਪਹਿਲੇ ਲੋਕਾਂ ਦੇ ਉਧਾਰ ਲਈ ਕੁਰਖੇਤ੍ਰ ਸਨੇਹਤ ਤੀਰਥ ਕਨਾਰੇ ਜਾ ਉਤਰੇ, ਇਸ਼ਨਾਨ ਦਾਨ ਕੀਤੇ, ਗੁਰੂ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਬਹੁਤ ਖ਼ਲਕਤ ਆਈ,ਭੇਟਾ ਚੜ੍ਹਾਈ,ਪਰ ਗੁਰੂ ਜੀਨੇਅਪਨੀ ਰੀਤਿ ਮੁਸਾਫਰੀ ਵਿੱਚ ਭੀ ਨਹੀਂ ਛੱਡੀ, ਜੋ ਕੁਛ ਆਵੇ ਸਭ ਲੰਗਰ ਲਾ ਦੇਣ । ਥਨੇਸਰ ਤੋਂ ਚੱਲ ਕੇ ਜਦ ਜਮਨਾ ਕਨਾਰੇ ਗਏ ਜਿਥੇ ਗੰਗਾ ਦੇ ਜਾਤ੍ਰੀਆਂ ਨੂੰ ਮਸੂ- ਲੀਏ ਸਵਾ ਰੁਪਯਾ ਮੂੰਡਕਾ ਲੈਕੇ ਪੁਲ ਉਤੋਂ ਦੀਲੰਘਣ ਦਿੰਦੇ ਸੇ, ਏਨ੍ਹਾਂ ਤੋਂ ਭੀ ਮਸੂਲ ਮੰਗਿਆ ਤਾਂ ਗੁਰੂ ਰਾਮ ਦਾਸ ਜੀ ਨੇ ਜਵਾਬ ਦਿੱਤਾ ਕਿ ਅਸੀ ਗਿਣ ਕੇ ਮੰਡਕਾ ਨਹੀਂ ਦੇਣਾ,ਪੰਜ ਸੌ ਰੁਪਯਾ ਤੁਸਾਨੂੰ ਇਨਾਮ ਦੇਵਾਂਗੇ, ਓਨ੍ਹਾਂ ਨੇ ਗੁਰੂ ਸਾਹਿਬ ਨਾਲ ਬਹੁਤ ਲੋਗ ਆਏ ਦੇਖਕੇ ਪੰਜ ਸੌ ਲੈਣਾਂ ਨਾਂ ਮੰਨਿਆ ਤਾਂ ਗੁਰੂ ਜੀ ਨੇ ਓਸੇ ਥਾਂ ਡੇਰਾ ਕਰ ਦਿੱਤਾ, ਤਿੰਨ ਦਿਨ ਉਤਰੇ ਰਹੇ, ਕਈ ਹਜ਼ਾਰ

ਜਾਤ੍ਰੀ ਕੱਠਾ ਹੋਗਿਆ, ਚੋਥੇ ਦਿਨ ਗੁਰੂ ਸਾਹਿਬ ਦੀ ਛਟੀ ਲੈਕੇ ਗੁਰੂ ਰਾਮਦਾਸ ਜੀ ਜਮਨਾਂ ਵਿਚ ਜਾ ਖੜੇ ਹੋਏ, ਅਸਗਾਹੀ ਜਲ ਚਲਦਾ ਥਾਹ ਹੋਗਿਆ, ਸੰਗਤ ਗਾਹਣ ਲੰਘਣ ਪਈ। ਫੇਰ ਤਾਂ ਮਸੂਲੀਏ ਰੋਣ ਲੱਗੇ ਤੇ ਗੋਲਕਾਂ ਭੰਨ ਤੋੜਕੇ ਫਰਿਆਦੀ ਉਠ ਦੌੜੇ, ਹਾਕਮ ਨੇ ਪਹਿਲੇ ਹੀ ਗੁਰੂ ਸਾਹਿਬ ਦਾ ਪ੍ਰਤਾਪ ਸੁਣ ਰੱਖਣਾ ਸੀ, ਓਨ੍ਹਾਂ ਆਖਣਾ ਜਿਸ ਪੀਰ ਨੂੰ ਦਰਿਆ ਨੇ ਰਾਹ ਦਿੱਤਾ ਹੈ ਓਸ ਤੋਂ ਅਸੀ ਮਸੂਲ ਨਹੀਂ ਮੰਗ ਸਕਦੇ, ਓਨ੍ਹਾਂ ਦਾ ਅਦਬ ਤਾਂ ਬਾਦਸ਼ਾਹ ਭੀ ਕਰਦਾ ਹੈ॥

ਗੁਰੂ ਸਾਹਿਬ ਜੀ ਦੀ ਏਹਪ੍ਰਤੱਖ ਸ਼ਕਤੀ ਦੇਖ ਸੁਣਕੇ ਜਿਤਨੇ ਮਹਾਜਨ ਲੋਕ ਗੰਗਾ ਜੀ ਦੇ ਕੁੰਭ ਪਰ ਆਂਏ ਹੋਏ ਸੇ ਸਭ ਗੁਰੂ ਜੀ ਦੇ ਦਰਸ਼ਨ ਨੂੰ ਆਏ, ਏਸ ਗਲੋਂ ਗੁਰੂ ਜੀ ਦਾ ਪ੍ਰਤਾਪ ਦੇਸ਼ ਦੇਸ਼ਾਂਤ੍ਰਾਂ ਵਿੱਚ ਬਹੁਤ ਫੈਲ ਗਿਆ। ਗੰਗਾ ਜੀ ਤੋਂ ਮੁੜਦੇ ਹੋਏ ਗੁਰੂ ਸਾਹਿਬ ਤੋਂ ਮਸੂਲੀਏ ਨੇ ਇਨਾਮ ਮੰਗਿਆ ਤਾਂ ਓਹੋ ਪੰਜ ਸੋ ਰੁਪਯਾ ਜੋ ਪਹਿਲੇ ਓਨ੍ਹਾਂ ਨਹੀਂ ਲੀਤਾ ਸੀ ਫੇਰ ਗੁਰੂ ਜੀ ਨੇ ਕ੍ਰਿਪਾ ਕਰਕੇ ਦਿਵਾ ਦਿੱਤਾ। ਏਸ ਜਾਤ੍ਰਾ ਦੇ ਬ੍ਰਿਤਾਂਤ ਦਾ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤਾ ਹੈ ਜੋ ਤੁਖਾਰੀ ਰਾਗ ਦਾ ਤੀਸਰਾ ਸ਼ਬਦ ਹੈ॥

## ਮਰਵਾਹੇ ਖੱਤ੍ਰੀਆਂ ਤੇ ਤਪੇ ਦਾ ਝੇੜਾ

ਸ਼ਰੀਕ ਦਾ ਪ੍ਰਤਾਪ ਵਧਦਾ ਦੇਖਕੇ ਸ਼ਰੀਕ ਭਾਈ ਰਾਜ਼ੀ ਨਹੀਂ ਹੁੰਦਾ, ਏਸੇ ਵਾਸਤੇ ਕੁਟੰਬੀ ਤੇ ਜਾਤਿ ਭਾਈ

ਸੰਤਾਂ, ਭਗਤਾਂ, ਅਵਤਾਰਾਂ ਤੋਂ ਕਦੇ ਨਹੀਂ ਵਰੋਸਾਏ। ਗੁਰੂ ਅਮਰਦਾਸ ਜੀ ਦਾ ਮਾਨ ਤੇ ਪ੍ਰਤਾਪ ਦੇਖਕੇ ਗੋਇੰਦਵਾਲ ਦੇ ਖੱਤ੍ਰੀ ਸਹਿ ਨਾ ਸਕੇ,ਕੁਛ ਤਾਂ ਜਾਤਿ ਤੇ ਭਾਈ ਪੁਣੇ ਦਾ ਸ਼ਰੀਕਾ ਕਰਨ ਤੇ ਕੁਛ ਓਹ ਸੁਲਤਾ· ਨੀਏਂ ਸ਼ੇਖਾਂ ਦੇ ਮੰਨਣ ਵਾਲੇ ਸੇ, ਏਸ ਕਰਕੇ ਗੁਰੂ ਅਤੇ ਗੁਰੂ ਜੀ ਦੇ ਸਿੱਖਾਂ ਨਾਲ ਵਿਰੋਧ ਰੱਖਣ ਲੱਗੇ।ਖੂਹ ਉਤੇ ਜਦ ਸਿੱਖ ਪਾਣੀ ਲੈਣ ਜਾਣ ਤਾਂ ਓਨ੍ਹਾਂ ਦੇ ਮੁੰਡੇ ਗੁਲੇਲੇ ਮਾਰਕੇ ਸਿੱਖਾਂ ਦੇ ਘੜੇ ਭੰਨ ਦੇਣ, ਸਿੱਖਾਂ ਦੇ ਰਪੋਟ ਕਰਨੇ ਪਰ ਗੁਰੂ ਜੀ ਨੇ ਮਸ਼ਕਾਂ ਬਣਵਾ ਦਿਤੀਆਂ ਤੇ ਓਨ੍ਹਾਂ ਨੂੰ ਕੁਛ ਨਾ ਆਖਿਆ। ਫੇਰ ਓਹ ਦੁਸ਼ਟ ਤੀਰਾਂ ਨਾਲ ਮਸ਼ਕਾਂ ਪਾੜਨ ਲੱਗੇ ਤਾਂ ਗੁਰੂ ਜੀ ਨੇ ਗਾਗਰਾਂ ਬਣਵਾ ਦਿੱਤੀਆਂ ਤੇ ਓਨ੍ਹਾਂ ਨੂੰ ਫੇਰ ਬੀ ਕੁਛ ਨਾ ਆਖਿਆ।ਫੇਰ ਜਦ ਓਹ ਇੱਟਾਂਵੱਟੇ ਮਾਰਕੇ ਗਾਗਰਾਂ ਭੰਨਣ ਲੱਗੇ ਤਾਂ ਗੁਰੂ ਜੀ ਨੇ ਚੇਤ ਸੰਃ ੧੬੧੬ ਬਿਃ ਨੂੰ ਬਾਉਲੀ ਦਾ ਅਰੰਭ ਕਰ ਦਿੱਤਾ, ਪਰ ਖੱਤ੍ਰੀ ਬਾਉਲੀ ਨਾ ਲੱਗਣ ਦੇਣ,ਆਖਣ ਤੁਸੀ ਖੂਹ ਲਵਾਕੇ ਦਾਵੇਦਾਰ ਬਣ ਬੈਠੋਗੇ। ਪਰੰਤੂ ਜਦ ਸਿੱਖ ਹਟਾਏ ਨਾ ਹਟੇ ਤਾਂ ਗੋਇੰਦੇ ਆਦਿਕ ਖਤ੍ਰੀਆਂ ਨੇ ਲਾਹੌਰ ਜਾਕੇ ਅਰਜ਼ੀ ਦੇ ਦਿੱਤੀ ਤੇ ਬਹੁਤ ਕੁਛ ਮਨ ਆਈਆਂ ਝੂਠੀਆਂ ਗੱਲਾਂ ਓਸ ਵਿਚ ਲਿਖੀਆਂ ॥

ਏਥੇ ਇਕ ਤਪਾ ਨਾਮੇ ਬਿਪ੍ਰ ਓਨ੍ਹਾਂ ਮਰਵਾਹੇ ਖਤ੍ਰੀਆਂ ਦਾ ਗੁਰੂ ਬਣਿਆ ਹੋਯਾ ਸੀ, ਓਹ ਭੀ ਈਰਖਾ ਅਗਨੀ ਵਿੱਚ ਸੜ ਕੇ ਗੁਰੂ ਜੀ ਦਾ ਨਿੰਦਕ ਹੋ ਗਿਆ,

ਲੋਕਾਂ ਨੂੰ ਆਖਣ ਲਗਾ ਕੇਡੇ ਅਨਰਥ ਦੀ ਗੱਲ ਹੈ ਕਿ ਏਹ ਗੁਰੂ ਖੱਤ੍ਰੀ ਹੋਕੇ ਲੋਕਾਂ ਤੋਂ ਮੱਥਾ ਟਿਕਾਉਂਦਾ ਹੈ ਤੇ ਪੂਜਾ ਲੈਂਦਾ ਹੈ, ਅਤੇ ਏਹ ਤਾਂ ਨਾਸਤਕ ਹੈ ਜੋ ਕਿਸੇ ਦੇਵੀ ਦੇਵਤਾ ਪੀਰ ਫਕੀਰ ਦੇ ਮਕਾਨ ਨੂੰ ਨਹੀਂ ਮੰਨਦਾ। ਇਸ ਪ੍ਰਕਾਰ ਗੁਰੂ ਜੀ ਦੀ ਨਿੰਦਾ ਕਰਦਾ ਤੇ ਆਪ ਲੋਕਾਂ ਨੂੰ ਝੂਠੇ ਜੰਤ੍ਰ ਮੰਤ੍ਰ ਧਾਗੇ ਤਵੀਤ ਕਰ ਕਰ ਦਿੰਦਾ ਰਹਿੰਦਾ, ਜਿਸ ਕਰਕੇ ਭਰਮ ਵਿੱਚ ਫਸੇ ਹੋਏ ਲੋਕ ਓਸਦਾ ਅਦਬ ਰਖਦੇ। ਸੰਮਤ ੧੬੧੭ ਬਿ: ਨੂੰ ਖਤ੍ਰੀਆਂ ਦੀ ਅਰਜ਼ੀ ਜਾਣੇ ਪਰ ਲਾਹੌਰ ਦੇ ਸੂਬੇ ਜਾਫ਼ਰ ਬੇਗ ਨੇ ਗੁਰੂ ਸਾਹਿਬ ਜੀ ਨੂੰ ਲਾਹੌਰ ਬੁਲਾਇਆ। ਆਪ ਤਾਂ ਗੁਰੂ ਜੀ ਨਾਂ ਗਏ, ਪਰ ਭਾਈ ਜੱਗਾ, ਕਿਦਾਰੀ, ਬੂਲਾ ਤੇ ਬਾਬਾ ਬੁੱਢਾ ਆਦਿਕ ਪੰਜ ਸਿੱਖ ਨਾਲ ਦੇਕੇ ਗੁਰੂ ਰਾਮ ਦਾਸ ਜੀ ਨੂੰ (ਜਿਨ੍ਹਾਂ ਉੱਪਰ ਗੁਰੂ ਜੀ ਦੀ ਬਹੁਤ ਕ੍ਰਿਪਾ ਸੀ) ਭੇਜ ਦਿੱਤਾ। ਏਨ੍ਹਾਂ ਨੇ ਹਾਕਮ ਦੇ ਰੋਬਰੂ ਦੁਸ਼ਮਣਾਂ ਦੇ ਦੰਦ ਭੰਨਣ ਵਾਸਤੇ ਐਸੇ ਜਵਾਬ ਦਿਤੇ ਜਿਸ ਤੋਂ ਹਾਕਮ ਨੇ ਗੁਰੂ ਜੀ ਨੂੰ ਸੱਚੇ ਤੇ ਓਨ੍ਹਾਂ ਨੂੰ ਝੂਠੇ ਜਾਣਕੇ ਹੁਕਮ ਦਿੱਤਾ ਕਿ ਇਸ ਝਗੜੇ ਦਾ ਨਬੇੜਾ ਮੈਂ ਗੋਇੰਦਵਾਲ ਆਕੇ ਕਰਾਂਗਾ॥

ਜਦ ਹਾਕਮ ਦੇਸ ਦਾ ਦੌਰਾ ਕਰਦਾ ਹੋਯਾ ਗੋਇੰਦ ਵਾਲ ਆਯਾ ਤਾਂ ਗੁਰੂ ਜੀ ਦੇ ਲੰਗਰ ਤੋਂ ਸੈਂਕੜੇ ਗਰੀਬ ਗੁਰਖੇ ਪਰਵਰਸ਼ ਪਾਉਂਦੇ ਵੇਖਕੇ ਤੇ ਦਰਸ਼ਨ ਕਰਕੇ ਬੜਾ ਖੁਸ਼ੀ ਹੋਯਾ। ਪਟੜੀ ਫੇਰ ਦੇ ਪੈਂਚਾਂ ਤੋਂ ਗਵਾਹੀ ਪੁੱਛੀ ਤਾਂ ਓਨ੍ਹਾਂ ਸਭ ਸੱਚਾ੨ ਹਾਲ ( ਜਿਨ੍ਹੂੰ

ਗੋਇੰਦੇ ਨੇ ਗੁਰੂ ਜੀ ਦੀ ਸਹਾਇਤਾ ਨਾਲ ਨਗਰ ਵਸਾਯਾ ਤੇ ਗੁਰੂ ਜੀ ਨੂੰ ਅੱਧੇ ਪਿੰਡ ਦੀ ਮਲਕੀਯਤ ਦੇਕੇ ਅਰਦਾਸ ਕਰਵਾਈ ਸੀ ਅਤੇ ਜਿਸਤਰਾਂ ਗੁਰੂ ਜੀ ਦੀ ਕ੍ਰਿਪਾ ਨਾਲ ਏਹ ਪਿੰਡ ਬਹੁਤ ਸ਼ੀਘਰ ਰੌਣਕ ਵਾਲਾ ਹੋਯਾ ਓਹ ਸਭ ) ਲਿਖਵਾ ਦਿੱਤਾ। ਏਹ ਸੁਣਕੇ ਹਾਕਮ ਨੇ ਗੋਇੰਦੇ ਦਾ ਦਾਵਾ ਖਾਰਜ ਕਰ ਦਿੱਤਾ। ਫੇਰ ਤਪੇ ਦੇ ਠੁੱਕੇ ਹੋਏ ਖੱਤ੍ਰੀਆਂ ਨੇ ਦਿੱਲੀ ਅਪੀਲ ਜਾ ਕੀਤੀ ਓਥੋਂ ਭੀ ਖਾਰਜ ਹੋਈ ਤਾਂ ਕਾਲੇ ਚੋਲੇ ਪਾਕੇ ( ਜੋ ਓਦੋਂ ਫਰਿਆਦ ਕਰਨ ਵਾਲਿਆਂ ਦਾ ਰਿਵਾਜ ਸੀ) ਬਾਦਸ਼ਾਹ ਦੀ ਅਸਵਾਰੀ ਅੱਗੇ ਜਾ ਪਏ ਪਰ ਓਥੋਂ ਭੀ ਸੱਚ ਸੱਚ ਹੀ ਰਿਹਾ ਤਾਂ ਬਹੁਤ ਸ਼ਰਮਿੰਦੇ ਹੋਏ ਤੇ ਗੋਇੰਦਾ ਆਪਣੇ ਨੌਕਰਾਂ ਸਣੇ ਖੂਹ ਉੱਪਰ ਖੇਤ ਵਿੱਚ ਬੈਠ ਰਿਹਾ ਕਿ ਹੁਣ ਪਿੰਡ ਨਹੀਂ ਵੜਨਾ, ਏਥੇ ਹੀ ਘਰ ਪਾਕੇ ਵੱਸਾਂਗਾ, ਓੜਕ ਵਹੁਟੀ ਭਤੀਜਿਆਂ ਨੇ ਓਸਨੂੰ ਘਰ ਆਂਦਾ ਤੇ ਓਹ ਅੰਦਰ ਪੈ ਕੇ ਹੀ ਸ਼ਰਮਿੰਦਗੀ ਦਾ ਮਾਰਿਆ ਮਰ ਗਿਆ ॥

ਗੁਰੂ ਅਮਰ ਦਾਸ ਜੀ ਹਰ ਸਾਲ ਇੱਕ ਜੱਗ ਮਾਲ੍ਹ ਪੂੜਿਆਂ ਦਾ ਕਰਾਉਂਦੇ ਹੁੰਦੇ ਸੇ, ਪਹਿਲੇ ਤਾਂ ਤਪੇ ਸਮੇਤ ਸਭ ਬ੍ਰਹਮਣ ਤੇ ਖਤ੍ਰੀਆਂ ਦੇ ਮੁੰਡੇ ਕੁੜੀਆਂ ਜੱਗ ਵਿਚ ਭੋਜਨ ਛਕਦੇ ਹੁੰਦੇ ਸੇ, ਹੁਣ ਤਪੇ ਨੂੰ ਤੇ ਖਤ੍ਰੀਆਂ ਨੂੰ ਜੋ ਲ੍ਹਾਨ ਤ੍ਹਾਨ ਹੋਈ ਓਸ ਸ਼ਰਮ ਦੇ ਮਾਰੇ ਤਪੇ ਨੇ ਪੈਂਚਾਂ ਦੇ ਕਹੇ ਭੀ ਨੇਉਤਾ ਨਾ ਮੰਨਿਆਂ। ਗੁਰੂ ਜੀ ਨੇ ਓਸ ਦਾ ਸੰਤੋਖ ਦੇਖਣ ਵਾਸਤੇ ਇਕ ਇਕ

ਬੁਧਕੀ (ਜੋ ਪੰਜ ਰੁਪਏ ਦੀ ਹੁੰਦੀ ਹੈ) ਦੱਛਣਾ ਦੇਣ ਦਾ ਹੁਕਮ ਦਿੱਤਾ, ਤਦ ਤਪੇ ਨੇ ਲੋਭ ਲਹਿਰ ਵਿੱਚ ਆ ਕੇ ਆਪਣੇ ਪੁੱਤ੍ਰ ਨੂੰ ਡੇਉਢੀ ਵਿੱਚ ਦੀ ਤਾਂ ਨਾਂ ਲੰਘਾਯਾ ਪਰ ਕੰਧ ਟਪਾ ਕੇ ਜੱਗ ਵਿੱਚ ਜਾ ਬਠਾਇਆ, ਜਿਸ ਕਰਕੇ ਉਸਦੀ ਟੰਗ ਟੁੱਟ ਗਈ, ਤਾਂ ਸਭ ਲੋਗ ਹੱਸਣ ਲੱਗੇ। ਏਹ ਸਾਰੀ ਕਥਾ ਗੌੜੀ ਦੀ ਵਾਰ ਵਿੱਚ ਸ਼ਬਦ ਦੁਆਰਾ ਲਿਖੀ ਹੋਈ ਹੈ॥

## ਬਾਦੀਆਂ ਨੂੰ ਸਜ਼ਾ

ਮਰਵਾਹੇ ਖੱਤ੍ਰੀ ਤੇ ਸ਼ੇਖ ਜੋ ਗੋਇੰਦਵਾਲ ਬਸਦੇ ਸੇ, ਭਾਵੇਂ ਓਹ ਝਗੜਾ ਕਰਕੇ ਹਾਰ ਗਏ ਪਰ ਵਾਦ ਵਿਵਾਦ ਨਾ ਛੱਡਿਆ, ਮੁੰਡੇ ਉਨ੍ਹਾਂ ਦੇ ਪਹਿਲੇ ਤਾਂ ਘੜਿਆਂ ਤੇ ਗਾਗਰਾਂ ਨੂੰ ਹੀ ਤੋੜਦੇ ਫੋੜਦੇ ਸੇ, ਫੇਰ ਸਿੱਖਾਂ ਸਾਧਾਂ ਨੂੰ ਗੁਲੇਲੇ ਮਾਰਨ ਲੱਗ ਪਏ, ਤੇ ਗੁਰੂ ਸਾਹਿਬ ਕਿਸੇ ਸਿੱਖ ਨੂੰ ਅੱਗੋਂ ਹੱਥ ਖੜਾ ਨਾ ਕਰਨ ਦੇਣ। ਏਹੋ ਆਖਣ "ਨਿਰਵੈਰਾ ਨਾਲ ਜੋ ਵੈਰ ਰਚਾਏ ਤਿਸ ਗੁਰੁ ਪ੍ਰਮੇਸਰ ਮਾਰੇ" ਓੜਕ ਏਹੋ ਬਚਨ ਸਫਲਾ ਹੋਯਾ, ਉਸ ਸਮੇਂ ਜੋ ਸ਼ਸਤ੍ਰ ਧਾਰੀ ਗੁਸਾਈਂ, ਬੈਰਾਗੀ, ਫਕੀਰਾਂ ਦੀਆਂ ਜਮਾਤਾਂ ਪੰਜ ਪੰਜ ਸੌ ਹਜ਼ਾਰ ਦੀਆਂ ਫਿਰਿਆ ਕਰਦੀਆਂ ਸਨ ਹਾਥੀ, ਘੋੜੇ, ਊਠ, ਬੰਦੂਕਾਂ, ਰਹਿਕਲੇ ਓਹਨਾਂ ਦੇ ਨਾਲ ਹੁੰਦੇ ਸੇ, ਸੰ: ੧੬੧੯ ਬਿ: ਨੂੰ ਗੁਸਾਈਆਂ ਦਾ ਅਖਾੜਾ ਗੋਇੰਦਵਾਲ ਆ ਉਤਰਿਆ, ਗੁਰੂ ਜੀ ਨੇ ਸੰਤ ਜਾਣ ਕੇ ਰਸਦ

ਦਿੱਤੀ। ਖੱਤ੍ਰੀਆਂ ਦੇ ਮੁੰਡੇ (ਸਿੱਖਾਂ ਨੂੰ ਗੁਲੇਲੇ ਮਾਰਨ ਸਿੱਖੇ ਹੋਏ) ਓਹਨਾਂ ਨੂੰ ਭੀ ਗੁਲੇਲੇ ਮਾਰਨ ਲੱਗੇ, ਇੱਕ ਗੁਲੇਲਾ ਕੁਦਰਤ ਨਾਲ ਮਹੰਤ ਦੀ ਅੱਖ ਵਿੱਚ ਜਾ ਲੱਗਾ, ਫਕੀਰਾਂ ਨੇ ਹਲਾ ਕਰਕੇ ਕਈ ਮੁੰਡੇ ਖੱਤ੍ਰੀਆਂ ਤੇ ਸ਼ੇਖਾਂ ਦੇ ਮਾਰ ਸੁੱਟੇ, ਘਰ ਲੁੱਟ ਲਏ। ਛੀ ਸੱਤ ਮਹੀਨੇ ਪਿੱਛੋਂ ਸ਼ਾਹੀ ਲਸ਼ਕਰ ਆਯਾ ਤਾਂ ਅਜੇਹੀ ਅੰਧੇਰੀ ਤੇ ਬਰਖਾ ਆਈ ਜੋ ਲਸ਼ਕਰ ਬਿਚਲ ਗਿਆ। ਖੱਤ੍ਰੀ ਸ਼ੇਖ ਜੋ ਸਿੱਖਾਂ ਦੀ ਚੋਰੀ ਕਰਨ ਸਿੱਖੇ ਹੋਏ ਸੇ, ਇਕ ਦੋ ਖੱਚਰਾਂ ਲੱਦੀਆਂ ਹੋਈਆਂ ਦੌਲਤ ਦੀਆਂ ਘਰ ਲੈ ਵੜੇ, ਅਮਨ ਚੈਨ ਹੋਏ ਤੋਂ ਤਲਾਸ਼ੀ ਲੈਣ ਲੱਗੇ ਤਾਂ ਓਨ੍ਹਾਂ ਦੇ ਅੰਦਰ ਲਕੋਈ ਹੋਈ ਖੱਚਰ ਬੋਲ ਪਈ, ਫੌਜਦਾਰ ਨੇ ਲੁੱਟ ਲੈਣ ਦਾ ਹੁਕਮ ਦਿੱਤਾ ਤਾਂ ਫੌਜ ਓਨ੍ਹਾਂ ਦੇ ਘਰੀਂ ਜਾ ਵੜੀ, ਲੁੱਟ ਪੁੱਟ ਮਾਰ ਕੁੱਟਕੇ ਬਰਬਾਦ ਕਰ ਦਿੱਤੇ, ਓਥੋਂ ਦੇ ਉੱਜੜੇ ਹੋਏ ਕੁਛ ਤਾਂ ਮਰਵਾਹੇ ਖੱਤ੍ਰੀ ਹੁਣ ਫਤਿਆਬਾਦ ਹਨ ਤੇ ਕੁਛ ਘੁਰਾਣੀ ਘਰੋਟੀ ਬਸਦੇ ਹਨ ॥

## ਬਾਉਲੀ ਦਾ ਤਿਆਰ ਹੋਣਾ

ਗੁਰੂ ਅਮਰ ਦਾਸ ਜੀ ਨੇ ਬਹੁਤ ਚੰਗੀ ਬਾਉਲੀ ਬਣਵਾਈ ਤੇ ੮੪ ਪੌੜੀਆਂ ਏਸ ਕਰਕੇ ਬਣਾਈਆਂ ਕਿ ਜੋ ਗੁਰੂ ਕਾ ਸਿੱਖ ਪ੍ਰਤਿਕ ਪੌੜੀ ਉੱਪਰ ਬੈਠਕੇ ਜਪੁਜੀ ਸਾਹਿਬ ਦਾ ਪਾਠ ੮੪ ਵਾਰੀ ਇਸ਼ਨਾਨ ਕਰਕੇ ਕਰੇਗਾ ਉਸ ਦੀ ਚੁਰਾਸੀ ਲੱਖ ਜੋਨੀ ਕੱਟੀ ਜਾਵੇਗੀ। ਏਸੇ

ਗੁਰੂ ਜੀ ਦੇ ਅਨੇਕ ਸਿੱਖ ਉਸ ਬਿਧਿ ਨਾਲ ਇਸ਼ਨਾਨ ਤੇ ਜਪੁਜੀ ਸਾਹਿਬ ਦੇ ਪਾਠ ਕਰਦੇ ਰਹਿੰਦੇ ਹਨ॥

ਏਸ ਬਾਉਲੀ ਦਾ ਅਰੰਭ ੧੬੧੬ ਬਿਃ ਨੂੰ ਹੋਯਾ ਤੇ ਸੱਤ ਬਰਸ ਬਣਦੀ ਰਹੀ, ਕੜ ਅਜੇਹਾ ਅੜਿਆ ਜੋ ਟੁੱਟਣ ਵਿਚ ਨਾ ਆਵੇ, ਓਦੋਂ ਹੀ ਅਕਬਰ ਸ਼ਾਹ ਦੀ ਲੜਾਈ ਜੈਮਲ ਫਤੇ ਨਾਲ ਚਤੌੜ ਗੜ੍ਹ ਪਰ ਹੁੰਦੀ ਨੂੰ ਕਈ ਬਰਸ ਬੀਤ ਗਏ ਸੇ, ਕਿਲਾ ਟੁਟਦਾ ਨਹੀਂ ਸੀ। ਤਾਹਰ ਬੇਗ ਖਾਂ ਸੂਬੇ ਲਾਹੌਰ ਤੇ ਟੋਡਰ ਮੱਲ ਖਤ੍ਰੀ ਦੀਵਾਨ ਨੇ ਹੱਥ ਜੋੜਕੇ ਅਰਜ਼ ਕੀਤੀ ਕਿ ਗੁਰੂ ਨਾਨਕ ਜੀ ਦੀ ਗੱਦੀ ਉੱਪਰ ਹੁਣ ਗੁਰੂ ਅਮਰਦਾਸ ਜੀ ਹਨ ਉਨ੍ਹਾਂ ਦੀ ਮੰਨਤ ਕਰੋ ਤਾਂ ਭਰੋਸਾ ਹੈ ਕਿਲਾ ਫਤੇ ਹੋ ਜਾਵੇਗਾ। ਬਾਦਸ਼ਾਹ ਨੇ ਮੰਨਤ ਕੀਤੀ ਅਤੇ ਤਾਹਰ ਬੇਗ ਖਾਂ ਨੇ ਗੁਰੂ ਅਮਰ ਦਾਸ ਜੀ ਪਾਸ ਆਕੇ ਅਰਜ਼ ਕੀਤੀ ਤਾਂ ਗੁਰੂ ਸਾਹਿਬ ਜੀ ਨੇ ਸਹਿਜ ਸੁਭਾਵ ਬਚਨ ਕੀਤਾ "ਜਦ ਸਾਡੀ ਬਾਉਲੀ ਦਾ ਕੜ ਟੁੱਟੇਗਾ ਤਾਂ ਚਤੌੜ ਗੜ੍ਹ ਟੁਟੇਗਾ" ਨਾਜ਼ਮ ਨੇ ਉਸੇ ਵਕਤ ਲਾਹੌਰ ਤੋਂ ਕਾਰੀਗਰ ਬੁਲਾਕੇ ਕੜ ਤੋੜਨ ਲਾ ਦਿਤੇ। ਚੌਥੇ ਦਿਨ ੨੩ ਚੇਤ ਸੰਃ ੧੬੨੧ ਬਿਕ੍ਰਮੀ ਨੂੰ ਜਿਸ ਵੇਲੇ ਏਧਰ ਬਾਉਲੀ ਦਾ ਕੜ ਟੁੱਟਿਆ ਉਸੇ ਘੜੀ ਚਤੌੜ ਦਾ ਕਿਲਾ ਫਤੇ ਹੋਯਾ। ਬਾਦਸ਼ਾਹ ਇਹ ਸੁਣਕੇ ਬਹੁਤ ਖੁਸ਼ੀ ਹੋਯਾ ਤੇ ਗੁਰੂ ਜੀ ਨੂੰ ਨਜ਼ਰ ਭੇਟ ਬਹੁਤ ਕੁਛ ਦਿੱਤਾ॥

## ਅਕਬਰ ਬਾਦਸ਼ਾਹ ਦਾ ਗੁਰੂ ਜੀ ਪਾਸ ਆਉਣਾ।

ਸੰਮਤ ੧੬੨੨ ਬਿ: ਨੂੰ ਅਕਬਰ ਬਾਦਸ਼ਾਹ ਲਾਹੌਰ ਵਲ ਆਯਾ ਤੇ ਬਿਆਸ ਲੰਘਕੇ ਗੋਇੰਦਵਾਲ ਲੰਗਰ ਦਾ ਕੜਾਹ ਪ੍ਰਸ਼ਾਦ ਛਕਕੇ ਗੁਰੂ ਜੀ ਦੇ ਦਰਸ਼ਨ ਪਾਏ, ਪੰਜ ਸੌ ਸੁੱਖਣਾਂ ਦੀ ਮੋਹਰ ਨਜ਼ਰ ਕੀਤੀ, ਫੇਰ ਵਜੀਰਨੂੰ ਆਖਣ ਲੱਗਾ ਪੀਰ ਦੇ ਦੰਦ ਦਾੜ੍ਹਾਂ ਨਹੀਂ ਰਹੇ ਤਾਹੀਂ ਹਲੂਆ ਖਾਂਦਾ ਹੈ, ਤਾਂ ਬਾਬੇ ਬੁੱਢੇ ਜੀ ਨੇ ਆਖਿਆ ਏਹ ਪ੍ਰਸ਼ਾਦ ਗਰੀਬਾਂ ਤੇ ਸਿੱਖਾਂ ਸਾਧਾਂ ਨੂੰ ਮਿਲਦਾ ਹੈ, ਪੀਰ ਤਾਂ ਕੇਵਲ ਓਗਰਾ ਛਕਦੇ ਹਨ। ਬਾਦਸ਼ਾਹ ਬੋਲਿਆ ਓਹੋ ਪ੍ਰਸ਼ਾਦ ਮੈਨੂੰ ਬਖਸ਼ੋ? ਬਾਬੇ ਜੀ ਨੇ ਸਵਾ ਮਣ ਤਿਆਰ ਕਰਾਕੇ ਬਾਦਸ਼ਾਹ ਦੇ ਡੇਰੇ ਭੇਜ ਦਿਤਾ। ਲਿਖਯਾ ਹੈ ਕਿ ਖਾਣਾ ਖਾਣ ਦੇ ਸਮੇਂ ਜਦ ਵਜੀਰਾਂ ਅਮੀਰਾਂ ਨਾਲ ਬੈਠਕ ਬਾਦਸ਼ਾਹ ਨੇ ਓਗਰਾ ਮੂੰਹ ਪਾਯਾ ਤਾਂ ਜਿਤਨੀਆਂ ਗ੍ਰਾਹੀਆਂ ਪਾਈਆਂ ਓਤਨੇ ਹੀ ਵਖਰੇ ੨ ਸੁਆਦ ਆਏ, ਏਸੇ ਤਰਾਂ ਸਾਰਾ ਹੀ ਖਾ ਗਏ ਤੇ ਆਪਸ ਵਿਚ ਸੁਆਦ ਵਰਨਨ ਕਰਕੇ ਅਚਰਜ ਹੋ ਰਹੇ। ਵਜੀਰ ਅੱਬੁਲ ਫਜ਼ਲ ਨੇ ਕਿਹਾ ਏਸ ਓਗਰੇ ਵਿਚ ਸ਼ਾਇਦ ਅੰਮ੍ਰਤੀ ਜੜ੍ਹੀ ਯਾ ਰਸਾਇਣੀ ਕੁਸ਼ਤਾ ਹੈ ਜੋ ਏਤਨਾਂ ਸ੍ਵਾਦ ਤੇ ਤਾਕਤਵਰ ਹੈ। ਅਮੀਰ ਬੋਲੇ ਹਾਂ ਬੇਸ਼ਕ ਐਸੀਆਂ ਚੀਜਾਂ ਏਹੋ ਜੇਹੇ ਸਾਮ੍ਰੱਥ ਫਕੀਰਾਂ ਪਾਸ ਹੁੰਦੀਆਂ ਭੀ ਹਨ, ਬਾਦਸ਼ਾਹ ਨੂੰ ਪੁੱਛਣ ਦਾ ਪ੍ਰੇਮ

ਜਾਗਿਆ, ਤੀਸਰੇ ਪਹਿਰ ਗੁਰੂ ਜੀ ਦੇ ਦਰਸ਼ਨ ਨੂੰ ਆਯਾ ਅਤੇ ਗੁਰੂ ਸਾਹਿਬ ਦੇ ਲੰਗਰ ਦੇਣ ਦੀ ਮਹਿਮਾ ਸੁਣਕੇ ਬਹੁਤ ਖੁਸ਼ੀ ਹੋਯਾ, ਬਾਰਾਂ ਪਿੰਡ ਪ੍ਰਗਣੇ ਚੁਭਾਲ ਦਾ ਪਟਾ ਲਿਖਵਾਕੇ ਗੁਰੂ ਜੀ ਦੀ ਭੇਟਾ ਕੀਤਾ, ਪਰ ਗੁਰੂ ਸਾਹਿਬ ਨੇ ਜਾਗੀਰ ਨੂੰ ਕਲੇਸ਼ ਤੇ ਪਰਾਧੀਨਤਾ ਦਾ ਭੰਡਾਰ ਸਮਝ ਕੇ ਲੈਣ ਤੋਂ ਜਵਾਬ ਦੇਕੇ ਆਖਿਆ। ਏਹ ਲੰਗਰ ਭੀ ਬਾਦਸ਼ਾਹ ਦਾ ਹੈ, ਅਸੀ ਏਤਨਾਂ ਹੀ ਵੰਡਣ ਦੀ ਸ਼ਕਤੀ ਰੱਖਦੇ ਹਾਂ, ਅਧਕ ਪਕਾਉਂਣਾ ਵੰਡਣਾ ਭਾਰ ਮਲੂਮ ਹੁੰਦਾ ਹੈ॥

ਬਾਦਸ਼ਾਹ ਅਕਬਰ ਨੇ ਆਖਿਆ ਜੇ ਆਪ ਨਹੀਂ ਲੈਂਦੇ ਤਾਂ ਜੈਸੀ ਆਪਦੀ ਬੇਟੀ ਬੀਬੀ ਭਾਨੀ ਹੈ ਤੈਸੀ ਹੀ ਮੇਰੀ ਹੈ ਅਸੀ ਓਸ ਨੂੰ ਦਿੱਤਾ॥ ਵਜੀਰ ਨੇ ਗੁਰੂ ਜੀ ਅਗੇ ਪ੍ਰਾਰਥਨਾਂ ਕੀਤੀ ਕਿ ਏਸ ਓਗਰੇ ਵਿਚ ਜਿਸ ਅੰਮ੍ਰਤ ਚੀਜ਼ ਦੀ ਲੱਜ਼ਤ ਤੇ ਤਾਕਤ ਹੈ ਓਹ ਬਾਦਸ਼ਾਹ ਨੂੰ ਬਖਸ਼ੋ। ਤਦ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ:—

ਮਾਝ ਮਹਲਾ ੩

ਅੰਮ੍ਰਿਤ ਨਾਮੁ ਮੰਨਿ ਵਸਾਏ॥ ਹਉਮੈ ਮੇਰਾ ਸਭੁ
ਦੁਖੁ ਗਵਾਏ॥ ਅੰਮ੍ਰਿਤ ਬਾਣੀ ਸਦਾ ਸਾਲਾਹੇ
ਅੰਮ੍ਰਿਤ ਅੰਮ੍ਰਿਤ ਪਾਵਣਿਆ॥ ੧॥ ਹਉ ਵਾਰੀ
ਜੀਉ ਵਾਰੀਅੰਮ੍ਰਿਤ ਬਾਣੀ ਮੰਨਿਵਸਾਵਣਿਆ॥
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤ ਨਾਮੁ
ਧਿਆਵਣਿਆ॥ ੧॥ ਰਹਾਉ॥

ਇਤਯਾਦਿਕ ਸਾਰੀ ਅਸ਼ਟਪਦੀ ਸੁਣਕੇ ਬਾਦਸ਼ਾਹ

ਬਹੁਤ ਖੁਸ਼ੀ ਹੋਯਾ ਤੇਗੁਰੂ ਸਾਹਿਬ ਨੂੰ ਸਚਾ ਸੰਤ ਸਮਝਕੇ ਸਲਾਮ ਕਰ ਗਿਆ ॥

## ਮੇਲਾ ਲਾਉਣਾ ਤੇ ਸਿੱਖਾਂ ਨੂੰ ਉਪਦੇਸ਼

ਇਕ ਦਿਨ ਭਾਈ ਪਾਰੋ ਤੇ ਬੱਲੂ ਆਦਿਕ ਸਿੱਖਾਂ ਨੇ ਬੇਨਤੀ ਕੀਤੀ ਜੋ ਕੋਈ ਦਿਨ ਮੇਲੇ ਦਾ ਮੁਕੱਰਰ ਕੀਤਾ ਜਾਵੇ ਤਾਂ ਦਰਸ਼ਨ ਤੇ ਆਪਸ ਵਿੱਚ ਜਾਣ ਪਛਾਣ ਸਭ ਸਿੱਖਾਂ ਦੀ ਹੋ ਜਾਵੇ। ਗੁਰੂ ਸਾਹਿਬ ਜੀਨੇ ਸਿੱਖਾਂ ਦੀ ਬੇਨਤੀ ਮੰਨਕੇ ਹੁਕਮ ਨਾਮੇ ਭੇਜ ਦਿੱਤੇ,ਜਿਨ੍ਹਾਂ ਨੂੰਸੁਣਕੇ ਸੰ: ੧੬੨੪ ਬਿ: ਦੀ ਬੈਸਾਖੀ ਪਰ ਸਭ ਸੰਗਤਾਂ ਦਾ ਗੋਇੰਦਵਾਲ ਆ ਕੱਠਹੋਯਾ,ਬਾਉਲੀਸਾਹਿਬ ਇਸ਼ਨਾਨ ਜਪੁਜੀ ਸਾਹਿਬ ਦੇ ਪਾਠ ਹੋਣ ਲੱਗੇ,ਬੜੇ ਬੜੇ ਦੇਗਬਰ ਕੜਾਹੇ ਲੋਹਾਂ ਚੜ੍ਹ ਗਏ,ਪ੍ਰਸ਼ਾਦ ਭਾਂਤ ਭਾਂਤ ਦੇ ਤਿਆਰ ਹੋਣ ਤੇ ਬਰਤਣ ਲੱਗੇ, ਭਾਰੀ ਮੇਲਾ ਭਰ ਗਿਆ, ਗੁਰੂ ਰਾਮਦਾਸ ਜੀ ਰਾਤ ਦਿਨੇ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਸੰਗਤ ਦੀ ਸੇਵਾ ਕਰਦੇ ਰਹੇ, ਭੰਡਾਰ ਦੀ ਕੁੰਜੀ ਓਨ੍ਹਾਂ ਪਾਸ ਹੀ ਸੀ, ਜੋ ਕੋਈ ਕੁਛ ਮੰਗੇ ਸੋਈ ਮਿਲੇ। ਗੁਰੂ ਸਾਹਿਬ ਨੇ ਹੁਕਮ ਦਿੱਤਾ ਜੋ ਕੋਈ ਸਿੱਖ ਸੰਗਤ ਨੂੰ ਗੁਰੂ ਕਾ ਰੂਪ ਸਮਝਕੇ ਸੇਵੇਗਾ ਸੋ ਨਿਹਾਲ ਹੋਵੇਗਾ।

ਸਿੱਖਾਂ ਨੇ ਅਤਿ ਨਿੰਮ੍ਰ ਹੋਕੇ ਸਿੱਖੀ ਦੇ ਲੱਛਣ ਪੁੱਛੇ ਤਾਂ ਬਚਨ ਹੋਯਾ ਜੈਸੇ ਸਿੱਪ ਸਵਾਂਤੀ ਬੂੰਦ ਲੈਕੇ ਦਰਯਾ ਦੇ ਹੇਠਾਂ ਜਾ ਟਿਕਦਾ ਹੈ ਤੈਸੇ ਗੁਰਮੰਤ੍ਰ ਉਪਦੇਸ਼

ਲੈਕੇ ਸਿੱਖ ਆਪਣੇ ਮਨ ਨੂੰ ਇਸਥਿਤ ਕਰ ਭਜਨ ਵਿੱਚ ਜੁੜ ਜਾਏ ਤੇ ਆਪਣੇ ਤਨ ਮਨ ਧਨ ਦਾ ਹੰਕਾਰ ਛੱਡ ਕੇ ਸਭ ਕੁਛ ਈਸ਼੍ਵਰ ਦਾ ਮੰਨੇ, ਆਪਣੇ ਨਫੇ ਵਾਸਤੇ ਬਿਨਾ ਸਤਿਗੁਰੂ ਅਕਾਲ ਪੁਰਖ ਦੇ ਹੋਰ ਕਿਸੇ ਦੀ ਮੰਨਤ ਪੂਜਾ ਨਾ ਕਰੇ, ਸਿੱਖਾਂ ਸਾਧਾਂ ਦੀ ਸੇਵਾ ਕਰੇ ਤੇ ਜਣਾਵੇ ਨਾ, ਸ੍ਵਾਸ ਸ੍ਵਾਸ ਸ੍ਰੀ ਵਾਹਿ-ਗੁਰੂ ਸਿਮਰੇ ਅਤਿ ਨਿੰਮ੍ਰ ਰਹੇ, ਪ੍ਰਮੇਸ਼ਰ ਨੂੰ ਹਰ ਵੇਲੇ ਹਾਜ਼ਰ ਨਾਜ਼ਰ ਦੇਖੇ, ਧਰਮ ਦੀ ਕ੍ਰਿਤ ਕਰ ਖਾਏ, ਏਸ ਦਾ ਨਾਮ ਸਿੱਖੀ ਹੈ। ਸਿੱਖ ਸੁਣਕੇ ਲਗੇ ਸਿੱਖੀ ਧਰਮ ਕਮਾਵਨ। ਤਦੋਂ ਦਾ ਮੇਲਾ ਬੈਸਾਖੀ ਨੂੰ ਗੁਰੂ ਘਰ ਵਿੱਚ ਹੋਣ ਲੱਗਾ, ਜੋ ਅਜ ਤਕ ਅਨੇਕ ਜਗ੍ਹਾ ਹੁੰਦਾ ਹੈ।

## ਬੀਰਬਲ ਦਾ ਬਿਬਾਦ

ਸੰਮਤ ੧੬੦੭ ਬਿ: ਤੋਂ ਪਹਿਲੇ ਪਹਿਲੇ ਭੱਟਾਂ ਦਾ ਐਤਨਾ ਜ਼ੋਰ ਸੀ ਜੋ ਖਤ੍ਰੀ, ਬਾਣੀਏਂ ਤੇ ਅਰੋੜਿਆਂ ਦੇ ਵਿਆਹਾਂ ਵਿੱਚ ਸੌ ਸੌ ਪੰਜਾਹ ੨ ਭੱਟ ਕੱਠੇ ਹੋਕੇ ਧਰਨਾ ਮਾਰਕੇ ਆ ਬੈਠਦੇ ਤੇ ਰੁਪਯਾ ਯਾ ਅੱਠ ਆਨੇ ਜੋ ਕੁਛ ਬਾਦਸ਼ਾਹ ਦੀ ਵੱਲੋਂ ਉਨ੍ਹਾਂ ਦਾ ਚੁਕਾਵਾ ਚੁਕਿਆ ਹੋਯਾ ਹੁੰਦਾ ਉਹ ਲੈਕੇ ਉਠਦੇ।

ਬੀਰਬਲ ਪਰ ਜਦ ਹਾਜ਼ਰ ਜਵਾਬੀ ਦੇ ਕਾਰਣ ਇੱਕ ਦਿਨ ਅਕਬਰ ਸ਼ਾਹ ਖੁਸ਼ੀ ਹੋਯਾ ਤਾਂ ਏਨ ਭੀ ਹੁਕਮ ਲੈ ਲਿਆ ਕਿ ਜੋ ਬਿਵਾਹ ਖਤ੍ਰੀ ਆਦਿਕਾਂ ਦਾ

ਹੋਵੇ ਉਥੋਂ ਮੈਨੂੰ ਪੰਜ ਰੁਪਏ ਮਿਲਣ। ਏਹ ਹੁਕਮ ਲੈਕੇ ਜਦ ਬੀਰਬਲ ਆਪਣਾ ਚੁਕਾਵਾ ਕੱਰ (ਭੀਖ) ਉਗਰਾਹੁੰਦਾ ਹੋਯਾ ਸੰ: ੧੬੨੬ ਬਿ: ਨੂੰ ਫੌਜ ਸਮੇਤ (ਜੋ ਬਲੋਚਸਤਾਨ ਨੂੰ ਚੜ੍ਹਾਈ ਪਰ ਜਾ ਰਹੀ ਸੀ) ਗੋਇੰਦਵਾਲ ਵਿੱਚ ਆਯਾ ਤਾਂ ਗੁਰੂ ਸਾਹਿਬ ਪਾਸੋਂ ਭੀ ਚੁਕਾਵਾ (ਭੀਖ) ਮੰਗਿਆ ਤਾਂ ਗੁਰੂ ਜੀ ਨੇ ਆਖਿਆ ਗੁਰੂ ਨਾਨਕ ਜੀ ਦੀ ਕ੍ਰਿਪਾ ਨਾਲ ਦੰਡ ਤਾਂ ਅਸਾਂ ਜਮਾਂ ਨੂੰ ਭੀ ਨਹੀਂ ਦੇਣਾ, ਤੈਨੂੰ ਕਿਸਤਰਾਂ ਦੇਈਏ? ਪ੍ਰੰਤੂ ਪ੍ਰਸ਼ਾਦ ਲੰਗਰ ਦਾ ਤਯਾਰ ਹੈ ਭਾਵੇਂ ਕੋਈ ਖਾਵੇ। ਬੀਰਬਲ ਨੇ ਆਖਿਆ ਸਾਰੀ ਫੌਜ ਨੂੰ ਖੁਵਾਓਗੇ? ਗੁਰੂ ਸਾਹਿਬ ਨੇ ਬਚਨ ਕੀਤਾ ਜੋ ਅਕਾਲ ਪੁਰਖ ਦੀ ਇੱਛਿਆ। ਸਾਰੀ ਫੌਜ ਬੈਠ ਗਈ, ਲੋਹਾਂ ਤਪ ਪਈਆਂ ਤੇ ਸਭ ਫੌਜ ਤ੍ਰਿਪਤ ਹੋਗਈ। ਫੇਰ ਨਿੰਦਕ ਖਤ੍ਰੀਆਂ ਨੇ ਬੀਰਬਲ ਨੂੰ ਚੁੱਕ ਦਿੱਤਾ ਕਿ ਗੁਰੂ ਜੀ ਪਾਸ ਰਸਾਇਣ ਹੈ। ਤਦ ਉਨ੍ਹਾਂ ਦੇ ਕਹੇ ਬੀਰਬਲ ਨੇ ਗੁਰੂ ਜੀ ਤੋਂ ਰਸਾਇਣ ਮੰਗਿਆ ਤਾਂ ਗੁਰੂ ਜੀ ਨੇ ਬਚਨ ਕੀਤਾ "ਔਰ ਰਸਾਇਣ ਕੂੜ ਸਭ ਨਾਮ ਰਸਾਇਣ ਸਾਰ। ਜਿਸ ਦੇ ਘਰ ਮੇਂ ਸੱਚ ਹੈ ਕੁੰਦਨ ਹੋਵੇ ਕੱਚ" ਏਹੋ ਰਸਾਇਣ ਸਾਨੂੰ ਸਤਗੁਰਾਂ ਨੇ ਬਖਸ਼ਿਆ ਹੈ। ਪਰ ਫੇਰ ਭੀ ਉਸ ਨੂੰ ਇਤਬਾਰ ਨਾ ਆਯਾ ਤੇ ਜੋਰ ਜਣਾਕੇ ਆਖਿਆ ਹੱਛਾ ਮੈਂ ਕੱਲ ਨੂੰ ਖਬਰ ਲਵਾਂਗਾ। "ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨ" ਪਰਮੇਸ਼ਰ ਦੀ ਇੱਛਯਾਨੁਸਾਰ ਉਸੇ ਰਾਤ ਸਖਤ ਤਾਕੀਦੀ

ਹੁਕਮ ਮੁਹਿੰਮ ਪਰ ਜਾਣ ਦਾ ਆ ਗਿਆ ਤੇ ਬੀਰ ਬਲ ਉਸੇ ਵੇਲੇ ਤੁਰ ਗਿਆ ਅਤੇ ਉੱਥੋਂ ਐਸਾ ਜ਼ਖਮੀ ਹੋਕੇ ਮੁੜਿਆ ਜੋ ਮੁੜ ਗੁਰੂ ਸਾਹਿਬ ਪਰ ਚੜ੍ਹਾਈ ਕਰਨ ਜੋਗਾ ਨਾ ਰਿਹਾ, ਤੇ ਓੜਕ ੧੬੪੩ ਬਿ: ਨੂੰ ਸਿੰਧ ਮੁਲਕ ਦੇ ਜੰਗ ਵਿੱਚ ਭੱਖਰ ਸ਼ਹਿਰ ਪਾਸ ਯੂਸਫ ਜ਼ਈ ਪਠਾਣਾਂ ਦੇ ਹੱਥੋਂ ਮਾਰਿਆ ਗਿਆ ॥

## ਗੁਰੂ ਰਾਮਦਾਸ ਜੀ ਨੂੰ ਗੱਦੀ ਤੇ ਗੁਰੂ ਅਮਰਦਾਸ ਜੀ ਦਾ ਜੋਤੀ ਜੋਤਿ ਸਮਾਉਣਾ

ਗੁਰੂ ਅਮਰਦਾਸ ਜੀ ਦੇ ਦੋ ਪੁੱਤ੍ਰ, ਦੋ ਜਵਾਈ ਤੇ ਹੋਰ ਪ੍ਰੇਮੀ ਸਿੱਖ ਸੇਵਕ ਬਹੁਤ ਸੇ, ਸੰ: ੧੬੨੭ ਬਿ: ਨੂੰ ਸਭ ਦੀ ਪ੍ਰੀਖਯਾ ਵਾਸਤੇ ਹੁਕਮ ਦਿੱਤਾ ਜੋ ਬਾਉਲੀ ਦੇ ਆਸੇ ਪਾਸੇ ਥੜੇ ਬਣਾਓ। ਸਭ ਨੇ ਬਣਾਏ ਤੇ ਗੁਰੂ ਜੀ ਨੇ ਨਾਪਸਿੰਦ ਕਰਕੇ ਗਰਵਾ ਦਿੱਤੇ, ਫੇਰ ਬਣਵਾਏ ਤਾਂ ਓਹ ਭੀ ਢਹਾਏ, ਏਸੇ ਪ੍ਰਕਾਰ ਕੋਈ ਦੋ ਵਾਰੀ ਕੋਈ ਚਾਰ ਵਾਰੀ ਬਨਾ ਬਨਾ ਕੇ ਹਟਦੇ ਗਏ, ਪਰ ਇੱਕ ਗੁਰੂ ਰਾਮਦਾਸ ਜੀ ਨਿੱਤ ਹੀ ਬਨਾਉਣ ਤੇ ਗੁਰੂ ਜੀ ਢਹਾ ਦੇਣ, ਇਸ ਪਰ ਗੁਰੂ ਰਾਮਦਾਸ ਜੀ ਨੇ ਜ਼ਰਾ ਭੀ ਰੰਜ ਨਾ ਮੰਨਿਆਂ, ਸਗੋਂ ਜਦ ਸਿੱਖਾਂ ਤੇ ਪੁੱਤ੍ਰਾਂ ਨੇ ਏਨ੍ਹਾਂ ਨੂੰ ਆਖਿਆ ਕਿ ਗੁਰੂ ਸਾਹਿਬ ਦੀ ਤਾਂ ਬ੍ਰਿਧਾਪਨ ਕਰਕੇ ਅਕਲ ਠਿਕਾਣੇ ਨਹੀਂ ਰਹੀ ਤੁਸੀ ਬੇਅਰਥ ਕਿਉਂ ਖਪਦੇ ਹੋ, ਤਾਂ ਏਨ੍ਹਾਂ ਆਖਿਆ ਕਿ ਮੈਂ ਤਾਂ ਮਹਾਰਾਜ ਦਾ

ਹੁਕਮ ਮੰਨਣਾ ਹੈ ਤੇ ਸੇਵਾ ਕਰਨੀ ਹੈ, ਚਾਹੇ ਉਮਰ ਭਰ ਏਹੋ ਕੰਮ ਕਰਾਈ ਜਾਣ॥

ਏਹ ਬਚਨ ਸੁਣਕੇ ਅਤੇ ਸੱਚਾ ਸਿਦਕ ਧੀਰਜ ਪ੍ਰੇਮ ਦੇਖ ਕਰ ਉੱਸੇ ਦਿਨ ਗੁਰੂ ਰਾਮਦਾਸ ਜੀ ਨੂੰ ੭ ਵੈਸਾਖ ਸੰ: ੧੬੨੭ ਬਿਕ੍ਰਮੀ ਨੂੰ ਆਪਣੀ ਗੱਦੀ ਪਰ ਬੈਠਾ ਕੇ ਪੰਜ ਪੈਸੇ ਇੱਕ ਨਾਰੀਅਲ ਅਰਪਣ ਕਰ ਨਮਸਕਾਰ ਕਰ ਦਿੱਤੀ। ਗੁਰੂ ਕਾ ਹੁਕਮ ਮੰਨਕੇ ਹੋਰ ਸਭ ਨੇ ਤਾਂ ਗੁਰੂ ਰਾਮਦਾਸ ਜੀ ਅੱਗੇ ਮੱਥਾ ਟੇਕਿਆ, ਪਰ ਗੁਰੂ ਜੀ ਦੇ ਪੁੱਤ੍ਰ ਮੋਹਨ ਨੇ ਤੇ ਜੁਵਾਈ ਰਾਮੇ ਨੇ ਸਿਰ ਨਾ ਝੁਕਾਇਆ, ਸਗੋਂ ਉਸ ਦਿਨ ਤੋਂ ਏਹ ਦੋਵੇਂ ਹੋਰ ਅਨੇਕਾਂ ਨੂੰ ਆਪਣੇ ਸਾਥੀ ਬਣਾਕੇ ਗੁਰੂ ਰਾਮਦਾਸ ਜੀ ਨਾਲ ਬਿਰੋਧ ਰੱਖਣ ਲੱਗ ਪਏ, ਜਿਸ ਕਰਕੇ ਗੁਰੂ ਅਮਰਦਾਸ ਜੀ ਨੇ ਸੰ: ੧੬੨੯ ਬਿ: ਨੂੰ ਗੁਰੂ ਅਮਰ ਦਾਸ ਜੀ ਦੇ ਵੱਸਣ ਲਈ ਰਾਮਦਾਸ ਪੁਰ (ਜੋ ਹੁਣ ਸ੍ਰੀ ਅੰਮ੍ਰਿਤਸਰ ਸ਼ਹਿਰ ਹੈ) ਆਬਾਦ ਕਰਾ ਦਿੱਤਾ। ਅਤੇ ਆਪ ਗੁਰੂ ਸਾਹਿਬਨੇਆਪਣੀ ਜੋਤਿ ਸ਼ਕਤੀ ਬ੍ਰਹਮ ਵਿੱਦਯਾ ਗੁਰੂ ਸਿੱਖੀ ਸਭ ਗੁਰੂ ਰਾਮਦਾਸ ਜੀ ਨੂੰ ਸੌਂਪਕੇ ਭਾਦਰੋਂ ਸੁਦੀ ੧੫ ਸੰ: ੧੬੩੧ ਬਿ: ਨੂੰ ਸਰਪਕਾਂਚਰੀ ਵਤ ਦੇਹ ਤਿਆਗ ਕੇ ਸੱਚ ਖੰਡ ਵਿੱਚ ਜਾ ਨਿਵਾਸਕੀਤਾ॥ ਸਮਾਧ ਏਨ੍ਹਾਂ ਦੀ ਦਰਿਆ ਲੈ ਗਿਆ।ਗੋਇੰਦਵਾਲਵਿੱਚ ਏਸ ਗੁਰੂ ਜੀ ਦੇ (੧) ਕਿੱਲੀ ਸਾਹਿਬ ਜਿਸਨੂੰ ਫੜਕੇ ਹਰ ਵੇਲੇ ਖੜੇ ਤਪ ਕਰਦੇ ਹੁੰਦੇ ਸੇ (੨) ਚੁਬਾਰਾ ਸਾਹਿਬ ਜਿੱਥੇ ਬਿਰਾਜਿਆ ਕਰਦੇ ਸੇ (੩) ਬਾਉਲੀ

ਸਾਹਿਬ ੮੪ ਪੋੜੀਆਂ ਵਾਲੀ ਏਹ ਤਿੰਨ ਅਸਥਾਨ ਉਜਾਗਰ ਹਨ। ਸਾਲ ਵਿੱਚ ਦੋ ਮੇਲੇ ਹੁੰਦੇ ਹਨ, ਇਕ ਬੈਸਾਖੀ ਦਾ ਦੂਸਰਾ ਭਾਦ੍ਰੋਂ ਸੁਦੀ ੧੫ ਨੂੰ ਜੱਗ ਦਾ। ਜਾਗੀਰ ਸਰਕਾਰ ਵੱਲੋਂ ਕੁਛ ਨਹੀਂ, ਪਰ ਆਮਦਨੀ ਬਹੁਤ ਹੈ ॥ ਇਸ ਗੁਰੂ ਸਾਹਿਬ ਦੀ ਸੰਤਾਨ ਭੱਲੇ ਸਾਹਿਬਜ਼ਾਦੇ ਸਭ ਹਰਿ ਗੁਰੁ ਭਗਤਿ ਕਾਰ ਬਿਹਾਰ, ਬਪਾਰ, ਨੌਕਰੀ ਕਰਕੇ ਨਿਰਬਾਹ ਬਹੁਤ ਚੰਗਾ ਕਰਦੇ ਹਨ,ਅਤੇ ਬਿਨਾ ਪ੍ਰਯੋਜਨ ਦੇ ਕਿਸੇ ਕੋਲੋਂ ਕੁਛ ਨਹੀਂ ਲੈਂਦੇ ਹੋਰ ਸਾਰਾ ਬ੍ਰਿਤਾਂਤ ਏਨ੍ਹਾਂ ਦਾ ਪੰਜਵੇਂ ਹਿੱਸੇ ਵਿੱਚ ਹੈ ॥

ਜੇਹੜੇ ਅਜ਼ਮਤਾਂ ਦੇ ਖਜ਼ਾਨੇ ਗੁਰੂ ਨਾਨਕ ਸਾਹਿਬ ਜੀ ਤੇ ਗੁਰੂ ਅੰਗਦ ਜੀ ਨੇ ਸੰਗ੍ਰਹਿ ਕੀਤੇ ਸੇ ਤੇ ਬੜੇ ਗੁਹਜ ਰੱਖੇ ਹੋਏ ਸੇ ਓਹ ਕਰਾਮਾਤਾਂ ਏਨ੍ਹਾਂ ਗੁਰੂ ਸਾਹਿਬਾਂ ਨੇ ੨੨ ਅਸਥਾਨਾਂ ਪਰ ੨੨ ਮੰਜੀਆਂ ਅਰਥਾਤ ਗੱਦੀਆਂ ਕਾਇਮ ਕਰਕੇ ਸੰਸਾਰੀ ਲੋਕਾਂ ਦੀ ਮਨੋਂ ਕਾਮਨਾ ਪੂਰਨ ਕਰਨ ਲਈ ਓਨ੍ਹਾਂ ਸ਼ਕਤੀਆਂ ਦੇ ੨੨ ਸਦਾਬ੍ਰਤ ਲਗਾ ਦਿੱਤੇ ਸੇ ਕਿ ਜਿਥੇ ਜਿਸਨੂੰ ਲੋੜ ਪਵੇ ਓਥੇ ਹੀ ਪੂਰਨ ਹੋ ਜਾਵੇ ॥

ਏਹ ਗੁਰੂ ਸਾਹਿਬ ਵੈਸਾਖ ਸੁਦੀ ੧੧ ਸੰਮਤ ੧੫੩੬ ਬਿਃ ਨੂੰ ਬਾਸਰਕੇ ਪਿੰਡ ਪਰਗਣੇ ਅੰਮ੍ਰਿਤਸਰ ਵਿਖੇ ਪ੍ਰਗਟੇ ਅਤੇ ੬੨ ਬਰਸ ਦੀ ਉਮਰ ਵਿਚ ਗੁਰੂ ਅੰਗਦ ਸਾਹਿਬ ਜੀ ਦੀ ਸੇਵਾ ਵਿੱਚ ਆਏ,੧੧ ਬਰਸ ੭ ਮਹੀਨੇ ਟਹਿਲ ਤੇ ਭਗਤੀ ਕਰਕੇ ੭੨ ਬਰਸ ੧੦ ਮਹੀਨੇ ੨੦ ਦਿਨ ਦੀ ਉਮਰ ਵਿੱਚ ਗੁਰਿਆਈ ਦੀ ਗੱਦੀ

ਪਰ ਬੈਠੇ, ੨੨ ਬਰਸ ਪੰਜ ਮਹੀਨੇ ੧੩ ਦਿਨ ਗੁਰਿਆਈ ਕਰ ੯੫ ਬਰਸ ੪ ਮਹੀਨੇ ਇਕ ਦਿਨ ਸਾਰੀ ਉਮਰ ਭੋਗ ਭਾਦ੍ਰੋਂ ਸੁਦੀ ਪੁੰਨਿਆ ਸੰਃ ੧੬੩੧ ਬਿਃ ਨੂੰ ਮੰਗਲ ਵਾਰ ਦੋ ਘੜੀ ਰਾਤ ਰਹੀ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾਏ ॥



## ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

ਏਹ ਗੁਰੂ ਜੀ ੨੦ ਕਤਕ ਵਦੀ ੨ ਸੰਮਤ ੧੫੯੧ ਬਿਃ ਅਤੇ ੧੫੩੪ ਈਸਵੀ ਅਤੇ ੬੭ ਨਾਨਕ ਸ਼ਾਹੀ ਵਿਚ ਵੀਰਵਾਰ ਚਾਰ ਘੜੀ ਦਿਨ ਚੜ੍ਹੇ ਹਿਮਾਯੂੰ ਬਾਦਸ਼ਾਹ ਦੇ ਵਕਤ ਹਰਦਾਸ ਮਲ ਸੋਢੀ ਖਤ੍ਰੀ ਦੇ ਘਰ ਮਾਈ ਦਯਾ ਕੌਰ ਦੀ ਕੁੱਖ ਵਿੱਚੋਂ ਲਾਹੌਰ ਚੂਨੀ ਮੰਡੀ ਵਿਖੇ ਪ੍ਰਗਟੇ। ਏਹ ਗੁਰੂ ਜੀ ਅਤਿ ਸੁੰਦਰ, ਗੌਰ ਵਰਨ, ਮੋਟੇ ਨਕਸ਼ ਤੇ ਚੌੜੇ ਮੱਥੇ ਵਾਲੇ ਸੇ, ਹੱਥਾਂ ਪੈਰਾਂ ਦੇ ਲੱਛਣ ਸਭ ਅਵਤਾਰਾਂ ਵਰਗੇ ਸੇ। ਬਾਲਕਪਣੇ ਤੋਂ ਹੀ ਸੰਤਾਂ ਨਾਲ ਪਿਆਰ ਰਖਦੇ ਤੇ ਭਜਨ ਭਗਤੀ ਦੇ ਪ੍ਰੇਮੀ ਹੋ ਗਏ।

ਜਦ ਸੱਤ ਬਰਸ ਦੇ ਹੋਏ ਤਾਂ ਏਹਨਾਂ ਦਾ ਪਿਤਾ ਗੁਜ਼ਰ ਗਿਆ ਤਾਂ ਏਹਨਾਂ ਦੀ ਨਾਨੀ ਆਪਣੇ ਘਰ ਬਾਸਰਕੇ ਪਿੰਡ ਲੈ ਗਈ, ਕਿਉਂਕਿ ਏਨ੍ਹਾਂ ਦੀ ਮਾਤਾ ਪਹਿਲੇ ਹੀ

ਗੁਜ਼ਰ ਚੁਕੀ ਸੀ। ਨਾਨੀ ਨੂੰ ਦੋਹਤਾ ਪੋਤ੍ਰਜਾਂ ਨਾਲੋਂ ਭੀ ਪਯਾਰਾ ਹੁੰਦਾ ਹੈ, ਬਹੁਤ ਪ੍ਰੇਮ ਨਾਲ ਪਰਵਰਸ਼ ਕਰਦੀ ਰਹੀ। ਜਦ ਏਹ ਵੱਡੇ ਹੋਏ ਤਾਂ ਕਦੇ ਘੁੰਗਣੀਆਂ ਲਗਾ ਕੇ ਧਰਮ ਸੰਬੰਧੀ ਸਥਾਨਾਂ ਪਰ ਜਾਂਦੇ ਤੇ ਓਥੇ ਜੈਸਾ ਜਿਸਨੂੰ ਅਧਿਕਾਰ ਹੁੰਦਾ (ਮੁਫਤ ਯਾ ਮੁਲ)ਦੇਂਦੇ॥

## ਗੁਰੂ ਜੀ ਨੂੰ ਮਿਲਣਾ ਤੇ ਸ਼ਾਦੀ ਸੰਤਾਨ ਦਾ ਹੋਣਾ

ਇਕ ਦਿਨ ਗੁਰੂ ਅਮਰਦਾਸ ਜੀ ਆਪਣੀ ਬੇਟੀ ਬੀਬੀ ਭਾਨੀ ਦੀ ਕੁੜਮਾਈ ਕਰਨ ਵਾਸਤੇ ਬ੍ਰਹਮਣ ਨੂੰ ਭੇਜਣ ਲੱਗੇ ਤਾਂ ਬੀਬੀ ਦੀ ਮਾਈ ਗੁਰੂ ਰਾਮਦਾਸ ਜੀ ਨੂੰ ਆਪਣੇ ਘਰ ਦੇ ਸਾਹਮਣੇ ਆਉਂਦਾ ਦੇਖ ਕੇ ਬੋਲੀ ਏਹੋ ਜੇਹਾ ਸੁੰਦਰ ਤੇ ਏਸੇ ਉਮਰ ਦਾ ਲੜਕਾ ਹੋਵੇ। ਗੁਰੂ ਅਮਰਦਾਸ ਜੀ ਨੇ ਇਹ ਗੱਲ ਸੁਣ ਕੇ ਗੁਰੂ ਰਾਮਦਾਸ ਜੀ ਨੂੰ ਬੁਲਾਯਾ ਤੇ ਨਾਮ ਆਦਿਕ ਪੁੱਛਕੇ ਆਖਯਾ ਬੱਸ ਏਸ ਜੇਹਾ ਤਾਂ ਏਹੋ ਹੈ ਹੋਰ ਦੇਖਣ ਦੀ ਕੋਈ ਲੋੜ ਨਹੀਂ, ਚੰਗਾ ਹੋਯਾ ਜੋ ਮਨ ਇਛਤ ਲੜਕਾ ਮਿਲ ਗਿਆ। ਏਹ ਕਹਿਕੇ ਓਸੇ ਘੜੀ ਸਗਾਈ ਦਾ ਸ਼ਗਨ ਦੇਕੇ ੧੬ ਫਗਣ ਸੰਮਤ ੧੫੯੯ ਬਿ: ਨੂੰ ਗੁਰੂ ਰਾਮਦਾਸ ਜੀ ਨਾਲ ਬੀਬੀ ਭਾਨੀ ਜੀ ਦਾ ਵਿਆਹ ਕਰ ਦਿੱਤਾ, ਜਿਸ ਦੀ ਕੁੱਖੋਂ ਅੱਸੂ ਸੰ: ੧੬੦੫ ਬਿ: ਨੂੰ ਪ੍ਰਿਥੀਚੰਦ ਪੈਦਾ ਹੋਯਾ, ਜਿਸਦਾ ਵਿਆਹ ੩ ਵੈਸਾਖ ਸੰ: ੧੬੧੩ ਬਿ: ਨੂੰ ਕਰਮਕੌਰ ਨਾਲ ਹੋਯਾ ਤੇ ਏਨ੍ਹਾਂ ਦੀ

ਸੰਤਾਨ ਹੁਣ ਮੀਣੇ ਸੋਢੀ ਕਹਾਉਂਦੇ ਹਨ। ਦੂਸਰੇ ਮਹਾਂ-ਦੇਵ ਜੀ ੪ ਹਾੜ ਸੰਮਤ ੧੬੦੮ ਬਿ: ਨੂੰ ਪੈਦਾ ਹੋਏ। ਪਹਿਲੇ ਤਾਂ ਏਹ ਸੰਤ ਰੂਪ ਵਿਰੱਕਤ ਹੋਕੇ ਚਾਟੀਪਿੰਡ ਰਹਿੰਦੇ ਰਹੇ ਜਿੱਥੇ ਏਨ੍ਹਾਂ ਦੇ ਨਾਮ ਦੇ ਬਾਉਲੀ, ਧਰਮ ਸਾਲਾ, ਖੂਹ, ਥੜਾ ਏਹ ਚਾਰ ਸਥਾਨ ਪੱਕੇ ਬਣੇ ਹੋਏ ਸੇ ਜੋ ਹੁਣ ਖਰਾਬ ਹੋ ਗਏ ਹਨ। ਫੇਰ ਵੱਡੀ ਉਮਰੇ ਖਡੂਰ ਵਿੱਚ ਸ਼ਾਦੀ ਕਰ ਲਈ, ਉੱਥੋਂ ਇਕ ਪੁਤ੍ਰ ਕਸ਼-ਮੀਰੀ ਮੱਲ ਹੋਯਾ, ਜਿਸਦੀ ਉਲਾਦ ਦੇ ਹੁਣ ਅਤਰ ਸਿੰਘ ਆਦਿਕ ਬਹੁਤ ਆਦਮੀ ਘੜੂੰਏਂ ਪਿੰਡ ਇਲਾਕੇ ਰਜਾਸਤ ਪਟਿਆਲੇ ਵਿਚ ਹਨ। ਤੀਸਰੇ ੧੯ ਬੈਸਾਖ ਵਦੀ ੭ ਸੰ: ੧੬੧੦ ਬਿ: ਨੂੰ ਗੁਰੂ ਅਰਜਨ ਜੀ ਪ੍ਰਗਟ ਹੋਏ। ਏਹ ਤਿੰਨੇ ਗੋਇੰਦਵਾਲ ਆਪਣੇ ਨਾਨਕੇ ਘਰ ਹੀ ਵਸਦੇ ਰਹੇ॥

## ਬੀਬੀ ਭਾਨੀ ਜੀ ਦੀ ਸੇਵਾ

ਜਦ ਸੰਮਤ ੧੬੦੩ ਬਿ: ਨੂੰ ਗੋਇੰਦਵਾਲ ਵੱਸਿਆ ਤੇ ਗੁਰੂ ਅੰਗਦ ਜੀ ਦੇ ਹੁਕਮ ਅਨੁਸਾਰ ਗੁਰੂ ਅਮਰ ਦਾਸ ਜੀ ਨੇ ਆਪਣੇ ਕੁਟੰਬ ਨੂੰ ਉਥੇ ਵਸਾਯਾ ਤਾਂ ਗੁਰੂ ਰਾਮਦਾਸ* ਜੀ ਨੂੰ ਭੀ ਗੋਇੰਦਵਾਲ ਆਪਣੇ ਪਾਸ ਬੁਲਾ ਲਿਆ। ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਨੇ ਗੁਰੂ ਅਮਰਦਾਸ ਜੀ ਨੂੰ ਸਾਖ੍ਯਾਤ ਈਸ਼੍ਵਰ ਰੂਪ ਸਮਝਕੇ ਅਜੇਹੀ ਸੇਵਾ ਫੜੀ ਜੋ ਦੂਸਰਾ ਕੋਈ ਏਹਨਾਂ

*ਗੁਰੂ ਰਾਮਦਾਸ ਜੀ ਬਾਸਰਕੇ ਪਿੰਡ ਵਿਆਹੇ ਸੇ ਤੇ ਉਥੇ ਹੀ ਰੈਂਹਦੇ ਸੇ॥

ਜਿਹਾ ਨਾ ਹੋ ਸਕਿਆ। ਬੀਬੀ ਜੀ ਹਮੇਸ਼ਾਂ ਡੇਢ ਪਹਿਰ ਰਾਤ ਰਹਿੰਦੀ ਤੋਂ ਜਾਗਕੇ ਸਰਦੀਆਂ ਦੀ ਬਹਾਰੇ ਓਹ ਜਲ (ਜੇਹੜਾ ਭਾਈ ਬੱਲੂ ਨਿੱਤ ਪ੍ਰਤਿ ਬਰਾਸਾ ਵਿੱਚੋਂ ਲਜਾਯਾ ਕਰਦਾ ਸੀ) ਗਰਮ ਕਰਕੇ ਇਸ਼ਨਾਨ ਕਰਾਉਂਦੀ ਤੇ ਅੰਗੀਠੀ ਆਦਿਕ ਦੀ ਸੇਵਾ ਕਰਦੀ। ਏਸੇ ਤਰਾਂ ਗਰਮੀਆਂ ਨੂੰ ਪੱਖੇ ਆਦਿਕ ਦੀ ਸੇਵਾ ਕਰਦੀ ਰਹਿੰਦੀ। ਜਦ ਗੁਰੂ ਜੀ ਪੌਸ਼ਾਕੀ ਪਹਿਨਕੇ ਇਕਾਂਤ ਆਸਨ ਪਰ ਬੈਠਕੇ ਪ੍ਰਮਾਤਮਾਂ ਵਿਖੇ ਬ੍ਰਿਤੀ ਜੋੜ ਲੈਂਦੇ, ਤਾਂ ਇਹ ਪਾਸ ਚੁੱਪ ਚਾਪ ਬੈਠੀ ਰਹਿੰਦੀ। ਦਿਨ ਚੜ੍ਹੇ ਜਦ ਗੁਰੂ ਜੀ ਦੀਵਾਨ ਵਿਖੇ ਬੈਠਦੇ ਤਾਂ ਏਹ ਲੰਗਰ ਦੀ ਸੇਵਾ ਕਰਦੀ ॥

ਇੱਕ ਦਿਨ ਇਸ਼ਨਾਨ ਦੇ ਸਮੇਂ ਚੌਂਕੀ ਦਾ ਪਾਵਾ ਟੁੱਟ ਗਿਆ ਤਾਂ ਬੀਬੀ ਜੀ ਨੇ ਆਪਣਾ ਪੈਰ ਉਸ ਵੇਲੇ (ਗੁਰੂ ਜੀ ਤੋਂ ਬੇ ਮਲੂਮ) ਪਾਵੇ ਦੀ ਥਾਂ ਰੱਖ ਦਿੱਤਾ। ਯੱਦਪਿ ਓਥੋਂ ਇੱਕ ਮੇਖ ਭੀ ਪੈਰ ਵਿੱਚ ਐਸੀ ਗੱਡੀ ਗਈ ਕਿ ਲਹੂ ਚੱਲ ਪਿਆ, ਪਰੰਤੂ ਪੈਰ ਨਾ ਹਟਾਯਾ। ਜਦ ਗੁਰੂ ਜੀ ਇਸ਼ਨਾਨ ਕਰਕੇ ਉਤਰੇ ਤਾਂ ਲਾਲ ਰੰਗ ਦਾ ਪਾਣੀ ਵਗਦਾ ਵੇਖਕੇ ਜਾਂ ਨਿਰਨੇ ਕੀਤਾ ਤਦ ਬੀਬੀ ਜੀ ਦੇ ਪੈਰ ਵਿੱਚੋਂ ਕਿੱਲ ਕੱਢਿਆ। ਏਹ ਵੇਖਕੇ ਗੁਰੂ ਜੀ ਨੇ ਬਚਨ ਕੀਤਾ ਬੀਬੀ! ਤੇਰੀ ਸੇਵਾ ਥਾਇ ਪਈ ਹੈ, ਕੁਛ ਮੰਗ, ਤਾਂ ਬੀਬੀ ਜੀ ਨੇ ਹੱਥ ਜੋੜਕੇ ਆਖਯਾ ਜੇ ਤੁੱਠੇ ਹੋ ਤਾਂ ਮੇਰੇ ਪਤੀ ਨੂੰ ਐਸੀ ਗੁਰਿਆਈ ਬਖਸ਼ੋ ਜੋ ਫੇਰ ਮੇਰੀ ਕੁਲ ਵਿਚ ਹੀ ਰਹੇ। ਗੁਰੂ ਅਮਰਦਾਸ ਜੀ ਥੋੜਾ ਚਿਰ

ਚੁੱਪ ਕਰਕੇ ਬੋਲੇ ਬੀਬੀ ਏਹ ਮੇਵਾ ਸੇਵਾ ਦਾ ਹੈ ਤੇ ਸੋਭਦਾ ਭੀ ਸੇਵਕ ਨੂੰ ਹੀ ਹੈ, ਦਾਵੇਦਾਰ ਨੂੰ ਨਹੀਂ ਸੋਭਦਾ। ਏਹ ਕਿਸੇ ਦੀ ਦਾਦੇ ਹਾਲੀ ਨਹੀਂ। ਜੇ ਮਲਕੀਅਤ ਸਮਝੀ ਜਾਊ ਤਾਂ ਰਹੂ ਨਹੀਂ ਤੇ ਨਾ ਹੀ ਸੁਖ ਦੇਊ, ਝਗੜੇ ਕਲੇਸ਼ ਕਰਨੇ ਪੈਣਗੇ। ਭਾਵੇਂ ਗੁਰੂ ਜੀ ਦੀ ਮਰਜ਼ੀ ਮੌਰੂਸੀ ਵਿਰਸਾ ਕਰਨ ਦੀ ਨਹੀਂ ਸੀ, ਪਰ ਬੀਬੀ ਭਾਨੀ ਜੀ ਨੇ ਤ੍ਰਿਆ ਹਠ ਨਾ ਛੱਡਿਆ। ਜਿਸ ਦਾ ਫਲ ਦਸਮੇਂ ਗੁਰੂ ਜੀ ਤੱਕ ਜੋ ਛੇ ਗੁਰੂ ਹੋਏ ਓਹ ਕਲੇਸ਼ਾਂ ਵਿੱਚ ਹੀ ਉਮਰ ਕੱਟਦੇ ਰਹੇ ਤੇ ਅੰਤ ਨੂੰ ਸੋਢੀਆਂ ਦੇ ਘਰ ਗੁਰਿਆਈ ਭੀ ਨਾ ਰਹੀ। ਜਿਸ ਤਰਾਂ ਏਸ ਪੰਥ ਦੇ ਕਾਇਦੇ (ਅਸੂਲ) ਹੋਰਨਾਂ ਮਜ਼ਬਾਂ ਤੋਂ ਚੰਗੇ ਹਨ ਓਸੇ ਤਰਾਂ ਜੇ ਕਦੇ ਇੱਕ ਮਾਲਕ ਭੀ ਬਣਿਆਂ ਰਹਿੰਦਾ ਤਾਂ ਭਰੋਸਾ ਪੱਕਾ ਸੀ ਕਿ ਸਾਰੇ ਹਿੰਦੁਸਤਾਨ ਬਲਕੇ ਸਾਰੇ ਮੁਲਕ ਵਿੱਚ ਏਹੋ ਮਜ਼੍ਹਬ ਫੈਲ ਜਾਂਦਾ, ਪਰ ਇੱਕ ਦੇ ਨਾ ਹੋਣੇ ਕਰ ਘਰ ਘਰ ਗੁਰੂ ਬਣ ਬੈਠੇ॥

ਗੁਰੂ ਅਮਰਦਾਸ ਜੀ ਤਾਂ ਪਹਿਲੇ ਹੀ ਗੁਰੂ ਰਾਮ-ਦਾਸ ਜੀ ਨੂੰ ਸੱਚਾ ਸਿਦਕੀ ਸੇਵਕ ਗੁਰਿਆਈ ਦੇ ਲਾਇਕ ਸਮਝੀ ਬੈਠੇ ਸੇ, ਫੇਰ ਤਾਂ ਬੀਬੀ ਜੀ ਨੂੰ ਬਚਨ ਦੇਣ ਕਰ ਜ਼ਰੂਰੀ ਗੱਦੀ ਦੇਣੀ ਤੇ ਕਿਰਪਾ ਦ੍ਰਿਸ਼ਟੀ ਰੱਖਣੀ ਪਈ।ਗੁਰੂ ਰਾਮਦਾਸ ਜੀ ਨੇ ਭੀ ਸਹੁਰੇ ਜਵਾਈ ਵਾਲਾ ਸਨਬੰਧ ਛਡ ਕੇ ਮਨੋਂ ਤਨੋਂ ਗੁਰੂ ਸਾਹਿਬ ਨੂੰ ਪਰਮੇਸ਼੍ਵਰ ਸਮਝਕੇ ਵੀਹ ਵਰ੍ਹੇ ਅਜੇਹੀ ਸੇਵਾ ਕੀਤੀ ਜੋ ਬਾਉਲੀ ਦੇ ਲੱਗਣ ਸਮੇਂ ਛੀ ਵਰ੍ਹੇ ਮੁੰਡਾਸਾ ਸਿਰ

ਉਤੋਂ ਨਹੀਂ ਲਾਹਿਆ ਸੀ। ਭਾਵੇਂ ਗੁਰੂ ਅਮਰਦਾਸ ਜੀ ਦਾ ਦੂਜਾ ਜਵਾਈ 'ਰਾਮਾ' ਭੀ ਸੇਵਾ ਬਹੁਤ ਕਰਦਾ ਰਿਹਾ ਪਰ ਥੜ੍ਹੇ ਬਣਾਉਣ ਵੇਲੇ ਏਹੋ ਗੁਰੂ ਰਾਮਦਾਸ ਜੀ ਜਿਨ੍ਹਾਂ ਦਾ ਪਹਿਲਾ ਨਾਮ ਜੇਠਾ ਸੀ, ਸਾਬਤ ਰਹੇ। ਏਸੇ ਪਰ ਖੁਸ਼ੀ ਹੋਕੇ ਗੁਰਿਆਈ ਦੀ ਗੱਦੀ ਏਨ੍ਹਾਂ ਨੂੰ ਮਿਲੀ ॥

## ਗੁਰੂ ਰਾਮਦਾਸ ਜੀ ਦੇ ਸ਼ਰੀਕਾਂ ਦੀ ਹਾਨੀ

ਜਦ ਗੁਰੂ ਰਾਮਦਾਸ ਜੀ ਗੋਇੰਦਵਾਲ ਵਿਚ ਸੇ ਤਾਂ ਇਕ ਦਿਨ ਲਾਹੌਰੀ ਸੋਢੀ ਖਤ੍ਰੀਆਂ ਗੱਡੀਆਂ ਗੱਡੇ ਜੁੜਾਕੇ ਸੰ: ੧੬੨੪ ਬਿ: ਨੂੰ ਗੰਗਾ ਜੀ ਦੇ ਕੁੰਭ ਦੇ ਇਸ਼ਨਾਨ ਨੂੰ ਜਾਂਦੇ ਹੋਏ ਏਥੇ ਆ ਉਤਰੇ ਤੇ ਗੁਰੂ ਸਾਹਿਬ ਨੂੰ ਕਹਿ ਭੇਜਿਆ ਕਿ ਰਾਮਦਾਸ ਜੀ ਦੇ ਸ਼ਰੀਕ ਗੁਰੂ ਕੇ ਕੁੜਮ ਆਏ ਹਨ। ਏਹ ਸੁਣਕੇ ਗੁਰੂ ਅਮਰ ਦਾਸ ਜੀ ਬੋਲੇ ਰਾਮਦਾਸ ਦਾ ਸ਼ਰੀਕ ਕੋਈ ਨਾ ਰਹੇਗਾ ਤੇ ਗੁਰੂ ਕਿਸੇ ਦਾ ਕੁੜਮ ਨਹੀਂ ॥

ਕੁਦਰਤ ਨਾਲ ਗੰਗਾ ਉਪਰ ਅਜੇਹੀ ਮਰੀ ਪਈ ਜੋ ਸੋਢੀ ਖੱਤ੍ਰੀ ਥੋੜ੍ਹੇ ਹੀ ਬਚੇ ਤੇ ਜੇਹੜੇ ਲਾਹੌਰ ਪੁਜੇ ਓਹ ਨਵਾਬ ਜ਼ਫਤੇਖਾਂ ਨੇ ਉਜਾੜ ਦਿਤੇ, ਕਿਉਂਕਿ ਏਸ ਨਵਾਬ ਦਾ ਪੁੱਤ੍ਰ ਸੋਢੀਆਂ ਨੇ ਖਾਰ ਖਾਕੇ ਮਾਰ ਦਿੱਤਾ ਸੀ, ਏਸ ਲਈ ਏਹ ਸਾਰਾ ਮਹੱਲਾ ਉਜਾੜ ਕੇ ਨਵਾਬ ਨੇ ਓਥੇ ਕਾਜ਼ੀ ਵਸਾ ਦਿਤੇ। ਫੇਰ ਮਹਾਰਾਜੇ ਰਣਜੀਤ ਸਿੰਘ ਜੀਨੇ ਕਾਜ਼ੀਆਂ ਤੋਂ ਜ਼ਮੀਨ ਮੁੱਲ ਲੈਕੇ ਗੁਰ-

ਦਵਾਰਾ ਜਨਮ ਅਸਥਾਨ ਤੇ ਦੀਵਾਨ ਖਾਨਾ ਬਣਾਏ ਤੇ ਆਸੇ ਪਾਸੇ ਗੋਬਿੰਦ ਮੰਦਰ ਦੇ ਬਾਬੇ ਖੁਦਾ ਸਿੰਘ ਦੀ ਧਰਮਸਾਲਾ ਬਣਕੇ ਓਹ ਮਹੱਲਾ ਹੁਣ ਫੇਰ ਹਿੰਦ ਧਰਮ ਦਾ ਰੱਖਕ ਬਣ ਗਿਆ ਹੈ ॥

## ਗੁਰੂ ਰਾਮਦਾਸ ਜੀ ਦੀ ਉਦਾਰਤਾ

ਇਕ ਵਾਰੀ ਗੁਰੂ ਅਮਰਦਾਸ ਜੀ ਨੇ ਗੁਰੂਰਾਮਦਾਸ ਜੀ ਨੂੰ ਇਕ ਜੋੜੀ ਸੁਇਨੇ ਦੇ ਕੰਙਣਾਂ ਦੀ ਦਿਤੀ, ਓਹਨੀਂ ਦਿਨੀਂ ਇਕ ਬੇਨਵਾ ਫਕੀਰ ਹਮੇਸ਼ ਸਭਾ ਲੱਗੀ ਤੋਂ ਆਕ ਰ ਏਹ ਅਵਾਜ ਕਰਦਾਹੁੰਦਾਸੀ(ਭੇਜਦੇਵੇ ਅਮਰੂ ਕੁਛ ਭੇਜ ਦੇਹ) ਗੁਰੂ ਜੀ ਨੇ ਸੇਰ ਆਟਾ ਤੇ ਇਕ ਟਕਾ ਓਸਦਾ ਮੁਕਰਰ ਕੀਤਾ ਹੋਯਾ ਸੀ, ਜੇ ਕੋਈ ਸਿੱਖ ਏਸ ਕਬੋਲ ਤੋਂ ਓਸਨੂੰ ਗੁੱਸੇ ਹੋਣਾ ਚਾਹੁੰਦਾ ਤਾਂ ਗੁਰੂ ਅਮਰਦਾਸ ਜੀ ਸਿੱਖ ਨੂੰ ਵਰਜ ਦੇਂਦੇ। ਗੁਰੂ ਰਾਮਦਾਸ ਜੀਨੇ ਓਸ ਨੂੰ ਇਕ ਕੰਙਣ ਸੋਨੇ ਦਾ ਦੇਕੇ ਅੱਗੇ ਨੂੰ ਇਸ ਪ੍ਰਕਾਰ ਨਿਰਾਦਰੀ ਦਾ ਸ਼ਬਦ ਬੋਲਣੋਂ ਸੁਗੰਦ ਕਰਾ ਲਈ। ਪਰ ਤੀਜੇ ਕੁ ਦਿਨ ਓਨ ਫੇਰ ਓਹੋ ਅਵਾਜ਼ ਆ ਕੀਤੀ। ਗੁਰੂ ਰਾਮਦਾਸ ਜੀਨੇ ਦੂਜਾ ਕੰਙਣ ਦੇਕੇ ਓਸ ਤੋਂ ਦੂਣੀ ਸੁਗੰਦ ਕਰਾ ਲਈ, ਜਦ ਪੰਜ ਕੁ ਦਿਨ ਪਿਛੋਂ ਓਨ ਫੇਰ ਓਹੋ ਅਵਾਜ਼ ਕੀਤੀ ਤਾਂ ਏਨ੍ਹਾਂ ਨੇ ਕੁਛ ਹੋਰ ਦੇਣਾ ਚਾਹਿਆ ਪਰ ਏਹ ਬ੍ਰਿਤਾਂਤ ਜਦ ਗੁਰੂ ਅਮਰਦਾਸ ਜੀ ਨੂੰ ਮਾਲੂਮ ਹੋਯਾ ਤਾਂ ਆਖਿਆ:— ਜੇਠਾ ਜੀ! ਤੁਸੀਂ ਲਾਲਚ ਦੇਕੇ ਏਸਨੂੰ ਕਿਉਂ ਹਟਾਉਂਦੇ

ਹੈ, ਏਹ ਤਾਂ ਨਿਰਾਦਰੀ ਦਾ ਕੁਬੋਲ ਕਰਕੇ ਸਾਨੂੰ ਨਿਰ-ਮਾਨ ਕਰਦਾ ਹੈ ਤੇ ਪਰਖਦਾ ਹੈ ਅਤੇ ਤੁਸੀ ਨਹੀਂ ਜਾਣਦੇ ਕਿ ਲੂਣ ਖਾਕੇ ਨਿੰਦਾ ਕਰਨ ਵਾਲਾ ਲੂਣ ਵਾਂਗੂੰ ਗਲ ਜਾਂਦਾ ਹੈ ਥੋੜੇ ਦਿਨਾਂ ਪਿੱਛੋਂ ਓਸਦਾ ਸਰੀਰ ਕੁਸ਼ਟ ਹੋਕੇ ਗਲ ਗਿਆ ਤਾਂ ਲੱਗਾ ਗੁਰੂ ਜੀ ਦੀ ਮਹਿਮਾ ਤੇ ਮਿੰਨਤ ਕਰਨ, ਤਦ ਗੁਰੂ ਰਾਮਦਾਸ ਜੀ ਬੋਲੇ ਤੂੰ ਫਰੇਬੀ ਝੂਠਾ ਫਕੀਰ ਬੇਨਵਾ ਹੈਂ ਜੇ ਸੱਚਾ ਹੋਵੇਂ ਤਾਂ ਦੀਨ ਕਿਉਂ ਹੋਵੇਂ ਦੇਹ ਤਾਂ ਮਿਥਯਾ ਹੈ। ਏਹ ਸੁਣਕੇ ਓਨ ਏਹਨਾਂ ਦੇ ਚਰਨ ਫੜ ਲਏ ਅਤੇ ਦੋਵੇਂ ਕੰਙਣ ਅੱਗੇ ਲਿਆ ਰਖੇ, ਏਨ੍ਹਾਂ ਨੇ ਕੰਙਣ ਭੀ ਨਾ ਲਏ ਤੇ ਓਸਨੂੰ ਗੁਰੂ ਸਾਹਿਬ ਪਾਸੋਂ ਬਖਸ਼ਾ ਭੀ ਦਿਤਾ। ਜਿਸ ਕਰਕੇ ਓਹ ਹਮੇਸ਼ ਵਾਸਤੇ ਸਿਦਕੀ ਸਿਖ ਗੁਰੂ ਜੀ ਦਾ ਬਣ ਗਿਆ। ਫੇਰ ਜਦ ਗੁਰੂ ਰਾਮਦਾਸ ਜੀ ਗੱਦੀ ਉਤੇ ਬੈਠਕੇ ਸੁਤੰਤ੍ਰ ਗੁਰਿਆਈ ਕਰਨ ਲੱਗੇ ਤਾਂ ਏਨ੍ਹਾਂ ਦੇ ਸੇਵਕ ਲਾਲ ਚੰਦ ਸੁਦਾਗਰਨੇ ਮੋਤੀਆਂਦਾ ਕੰਠਾ ਏਹਨਾਂ ਦੀ ਭੇਟਾ ਕੀਤਾ, ਏਨ੍ਹਾਂ ਨੇ ਓਸੇ ਘੜੀ ਇਕ ਮਲੰਗ ਫਕੀਰ ਨੂੰ ਜੋ ਸਾਹਮਣੇ ਖੜਾ ਕੁਛ ਮੰਗ ਰਿਹਾ ਸੀ ਬਖਸ਼ ਦਿੱਤਾ। ਐਡੀ ਵਡੀ ਉਦਾਰਤਾ ਦੇਖਕੇ ਸਭ ਸਿੱਖ ਤੇ ਸੁਦਾਗਰ ਅਚਰਜ ਰਹਿ ਗਏ। ਓਸ ਮਲੰਗ ਨੇ ਏਸ ਖਬਰ ਨੂੰ ਸਾਰੇ ਸ਼ਹਿਰ ਵਿਚ ਧੁਮਾਯਾ,ਜਿਸ ਕਰਕੇ ਗੁਰੂ ਜੀ ਖੁਸ਼ ਨਾ ਹੋਏ।

## ਰਾਮਦਾਸ ਪੁਰ ਦੀ ਨੀਉਂ

ਸੰ: ੧੬੨੬ ਬਿ: ਨੂੰ ਜਦ ਬੀਬੀ ਭਾਨੀ ਜੀ ਦੀ ਮਾਈ ਗੁਜਰ ਗਈ ਫੇਰ ਤਾਂ ਓਹੋ ਗੱਲ ਹੋਈ 'ਭਾਈ ਵੱਸ ਭਰਜਾਈ, ਭਰਜਾਈ ਜਾਈ ਪਰਾਈ, ਤੇ ਭਤੀਜਾ ਤੀਜਾ' ਧੀਆਂ ਦਾ ਜੋਰ ਮਾਵਾਂ ਨਾਲ ਹੁੰਦਾ ਹੈ। ਹੁਣ ਬੀਬੀ ਭਾਨੀ ਜਿਸ ਦੇ ਤਿੰਨ ਪੁੱਤ੍ਰ ਦੋ ਨੋਹਾਂ ਖਾਸਾ ਪਰਵਾਰ ਹੋਗਿਆ ਸੀ, ਮਾਈ ਮਰੀ ਤੋਂ ਆਪਣਾ ਉਕਰ ਘਟਦਾ ਵੇਖਕੇ ਬਹੁਤ ਉਦਾਸ ਰਹਿਣ ਲਗੀ ਤਾਂ ਗੁਰੂ ਅਮਰਦਾਸ ਜੀ (ਪਿਤਾ) ਨੇ ਏਹ ਸੋਚਿਆ ਜਿਕੂੰ ਗੁਰੂ ਨਾਨਕ ਜੀ ਦੇ ਪੁਤ੍ਰ ਗੁਰੂ ਅੰਗਦ ਜੀ ਨਾਲ ਵਿਰੋਧ ਰਖਦੇ ਰਹੇ ਤੇ ਗੁਰੂ ਅੰਗਦ ਜੀ ਦੇ ਪੁੱਤ੍ਰ ਮੇਰੇ ਨਾਲ ਵੈਰ ਰਖਦੇ ਰਹੇ ਹਨ ਏਸੇ ਤਰ੍ਹਾਂ ਸਾਡੇ ਪੁੱਤ੍ਰ ਰਾਮਦਾਸ ਜੀ ਨੂੰ ਭੀ ਕਲੇਸ਼ ਦੇਣਗੇ। ਏਹੋ ਸੋਚਕੇ ਓਸ ਥਾਂ ਜਿਥੋਂ ਸੰ: ੧੫੫੯ ਬਿ: ਨੂੰ ਰਾਮਤੀਰਥ ਜਾਂਦੇ ਹੋਏ ਗੁਰੂ ਨਾਨਕ ਜੀ ਦੋਪਹਿਰ ਠਹਿਰਕੇ ਵਰ ਦੇ ਗਏ ਸੇ (ਕਿ ਏਥੇ ਭੋਗ ਮੋਖ ਦਾ ਪ੍ਰਵਾਹ ਚੱਲੇਗਾ ਤੇ ਜਿੱਥੋਂ ਅੰਮ੍ਰਤੀ ਬੂਟੀ ਗੁਰੂ ਅਮਰਦਾਸ ਜੀ ਲਈ ਲਭੀ ਸੀ ਜਿਸਦੀ ਕਥਾ ਪਿੱਛੇ ਆ ਚੁੱਕੀ ਹੈ ਤੇ ਜਿੱਥੇ ਹੁਣ ਅੰਮ੍ਰਿਤਸਰ ਹੈ) ਢਾਬ ਦੇ ਕਿਨਾਰੇ ਜਾ ਬੈਠੇ। ਏਸ ਦੇ ਗਿਰਦ ਸੁਲਤਾਨ ਪਿੰਡ, ਤੁੰਗ, ਗੁਮਟਾਲਾ, ਗਲਵਾਲੀ ਏਹਨਾਂ ਚੌਹਾਂ ਪਿੰਡਾਂ ਦੀ ਜ਼ਮੀਨ ਲਗਦੀ ਸੀ, ਏਸ ਵਾਸਤੇ ਏਹਨਾਂ ਚੌਹਾਂ ਪਿੰਡਾਂ ਦੇ ਪੈਂਚ ਬੁਲਾ ਲਏ। ਭਾਵੇਂ ਤੁੰਗ ਪਿੰਡ ਵਾਲੇ ਖਿਸਰ ਫਿਸਰ ਹੋਏ, ਪਰ

ਸੁਲਤਾਨ ਪਿੰਡ ਦੇ ਜੱਟਾਂ ਨੇ ਗੁਰੂ ਜੀ ਦਾ ਬਚਨ ਮੰਨਕੇ ਆਪਣੀ ਜੂਹ ਵਿੱਚ ੫ ਹਾੜ ਵਦੀ ੧੩ ਸੰਃ ੧੬੨੭ ਬਿਃ ਨੂੰ ਮੋੜ੍ਹੀ ਗਡਵਾਕੇ ਪਿੰਡਾਂ ਦਾ ਨਾਮ ਰਾਮਦਾਸ ਪੁਰ ਰੱਖਜਾ। ਫੇਰ ਏਹਨਾਂ ਪਿੰਡਾਂ ਦੇ ਲੋਗਾਂ ਤੇ ਸੰਗਤਾਂ ਨੇ ਤੁਰੰਤ ਛੱਪਰ ਕੋਠੇ ਤਿਆਰ ਕਰਾ ਦਿੱਤੇ ਅਤੇ ਕਈ ਦੁਕਾਨਾਂ ਬਣਾਈਆਂ, ਜਿਨ੍ਹਾਂ ਦਾ ਨਾਮ ਹੁਣ ਗੁਰੂ ਕਾ ਬਜ਼ਾਰ ਹੈ। ਫੇਰ ਏਹ ਨੱਗਰ ਸੰਗਤਾਂ ਦੇ ਆਉਂਣ ਕਰਕੇ ਬਹੁਤ ਸ਼ੀਘਰ ਹੀ ਵੱਸ ਪਿਆ। ਭਾਈ ਸਾਲੋ, ਰੂਪਰਾਮ, ਗੁਰੀਆ, ਗੁਰਦਾਸ, ਉਦਮ ਆਦਿਕ ਸਿੱਖਾਂ ਨੇ ੫੨ ਜ਼ਾਤ ਦੇ ਲੋਕ ਗੁਰੂ ਜੀ ਦੇ ਮਹਿਲਾਂ ਦੇ ਗਿਰਦੇ ਗਿਰਦੇ ਵਸਾ ਦਿੱਤੇ ਜੋ ਹੁਣ ਤੱਕ ਹਨ। ਜਦ ਤੱਕ ਗੁਰੂ ਅਮਰਦਾਸ ਜੀ ਬੜੀ ਪ੍ਰੀਤ ਨਾਲ ਟਹਿਲ ਕਰਦੇ ਰਹੇ ਤੇ ਓਨ੍ਹਾਂ ਦੇ ਦੇਹ ਤਿਆਗਣ ਪਿੱਛੋਂ ਗੁਰੂ ਰਾਮਦਾਸ ਜੀ ਸੁਤੰਤ੍ਰ ਗੁਰੂ ਹੋਕੇ ਅੰਮ੍ਰਿਤਸਰ ਰਹਿਣ ਲੱਗੇ ਤੇ ਗੁਰਿਆਈ ਦਾ ਕਾਰ ਬਾਰ ਸੰਭਾਲਿਆ। ਸੰਗਤਾਂ ਆਕੇ ਪੂਜਾ ਭੇਟਾ ਦੇਣ ਲੱਗੀਆਂ, ਨਾਮ ਦਾ ਤੇ ਅੰਨ ਦਾ ਲੰਗਰ ਜਾਰੀ ਹੋ ਗਿਆ, ਅਤੇ ਬ੍ਰਿਧ ਗੁਰੂਆਂ ਵਾਂਗ ਏਹ ਭੀ ਸਰਬ ਪ੍ਰਕਾਰ ਗੁਰ ਸਿੱਖੀ ਦੀ ਬ੍ਰਿਧੀ ਕਰਨ ਲੱਗੇ, ਏਸੇ ਲਈ ਏਸ ਸ਼ਹਿਰ ਵੱਡੀ ਰੌਣਕ ਹੋ ਗਈ। ਤਦ ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤ੍ਰ ਪ੍ਰਿਥੀ ਚੰਦ ਜੋ ਬਹੁਤ ਚੰਚਲ ਤੇ ਚਤਰ ਸਦਾਉਂਦਾ ਸੀ ਓਸ ਨੇ ਗੁਰੂ ਚੱਕ ਦੀ ਜ਼ਮੀਨ ਦੇ ਸਾਰੇ ਖੂਹ ਆਬਾਦ ਕਰ ਦਿੱਤੇ, ਜਿਸ ਤੋਂ

ਕਣਕ ਆਦਿ ਅੰਨ ਬਹੁਤ ਆਵਣ ਲੱਗਾ ॥

ਜਿਸ ਢਾਬ ਵਿੱਚੋਂ ਗੁਰੂ ਅਮਰਦਾਸ ਜੀ ਵਾਸਤੇ ਅੰਮ੍ਰਤੀ ਬੂਟੀ ਲੱਭੀ ਸੀ, ੭ ਕੱਤਕ ਸੰਮਤ ੧੬੩੦ ਬਿ: ਨੂੰ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦੇਵ ਜੀ ਦੇ ਹੁਕਮ ਅਨੁਸਾਰ ਓਥੇ ਤਾਲ ਪੁਟਵਾਉਂਣਾ ਅਰੰਭਕੀਤਾ, ਅਤੇ ਜੇਹੜੇ ਆਲੇ ਪ੍ਰਿਥੀ ਚੰਦ ਜੀ ਨੇ ਆਪਣੇ ਘਰ ਤੇ ਖੂਹ ਪੱਕੇ ਬਣਵਾਉਂਣ ਵਾਸਤੇ ਪਕਵਾਏ ਸੇ ਓਹੋ ਇੱਟਾਂ ਤਾਲ ਕਿਨਾਰੇ ਸਿਟਵਾ ਕੇ ਪੰਜ ਹਾੜ ਸੰ: ੧੬੩੫ ਬਿ: ਨੂੰ ਤਾਲ ਦੇ ਪੱਕਾ ਹੋਣ ਦੀ ਨੀਂਹ ਰਖਾਈ ॥

## ਅੰਮ੍ਰਿਤਸਰ ਦੀ ਮਹਿਮਾਂ ਦਾ ਕਾਰਣ

ਪੋਥੀਆਂ ਵਿੱਚ ਲਿਖਿਆ ਹੈ ਕਿ ਦੁਨੀ ਚੰਦ ਖੱਤ੍ਰੀ ਮਾਫੀ ਦਾਰ ਕਸਬੇ ਪੱਟੀ ਦੇ ਘਰ ਪੰਜ ਧੀਆਂ ਸਨ। ਇਕ ਦਿਨ ਪਰਸਪਰ ਗੱਲਾਂ ਕਰਨ ਲੱਗੀਆਂ ਤਾਂ ਚੌਹਾਂ ਨੇ ਆਖਿਆ ਅਸੀ ਬਾਪ ਦਾ ਖੱਟਿਆ ਖਾਂਦੀਆਂ ਹਾਂ, ਪਰ ਇੱਕ ਨੇ ਆਖਿਆ ਬਾਪ ਕਿਸੇ ਨੂੰ ਕੀ ਦੇ ਸਕਦਾ ਹੈ, ਅਸੀ ਆਪਣੇ ਆਪਣੇ ਕਰਮਾਂ ਦਾ ਖਾਂਦੀਆਂ ਹਾਂ। ਏਸ ਪਰ ਓਸਦੇ ਬਾਪ ਮੂਰਖ ਨੇ ਖਿਝਕੇ ਓਸਦਾ ਵਿਆਹ ਇੱਕ ਕੁਸ਼ਟੀ ਨਾਲ (ਜਿਸਦੇ ਹੱਥ ਪੈਰ ਭੀ ਨਹੀਂ ਸੇ) ਕਰ ਦਿੱਤਾ ਤੇ ਆਖਜਾ ਦੇਖਾਂ ਹੁਣ ਤੂੰ ਕਿੱਥੋਂ ਖਾਏਂਗੀ। ਓਹ ਵਿਚਾਰੀ ਆਪਣੇ ਸਿਦਕ ਧਰਮ ਪਰ ਸ਼ਾਕਰ ਰਹਿਕੇ ਓਸ ਕੁਸ਼ਟੀ ਨੂੰ ਖਾਰੇ ਵਿੱਚ ਬੈਠਾ ਕੇ ਸਿਰ ਉੱਪਰ ਚੁੱਕ ਕੇ ਤੁਰ ਪਈ। ਮੰਗਦੀ ਖਾਂਦੀ ਜੋ

ਬਿ: ਨੂੰ ਵੈਸਾਖੀ ਵਾਲੇ ਦਿਨ ਅੰਮ੍ਰਿਤਸਰ ਤਲਾਉ ਕਿਨਾਰੇ (ਜੋ ਓਦੋਂ ਛੋਟੀ ਜਿਹੀ ਛਪੜੀ ਸੀ) ਪਹੁੰਚੀ ਤਾਂ ਇਕ ਬੇਰੀ ਦੇ ਦਰਖਤ ਹੇਠ (ਜੋ ਹੁਣ ਦੁਖਭੰਜਨੀ ਬੇਰ ਸਦਾਉਂਦੀ ਹੈ) ਆਪਣੇ ਕੁਸ਼ਟੀ ਪਤੀ ਦਾ ਖਾਰਾ ਰੱਖ ਕੇ ਗੁਰੂ ਜੀ ਦੇ ਦਰਸ਼ਨ ਤੇ ਲੰਗਰੋਂ ਪਰਸ਼ਾਦਾ ਲੈਣ ਗਈ। ਪਿਛੋਂ ਓਸ ਪਿੰਗਲੇ ਨੇ ਡਿਠਾ ਕਿ ਕਾਉਂ ਆਯਾ ਹੈ ਤੇ ਜਾਂ ਓਹ ਛਪੜੀ ਵਿੱਚੋਂ ਨ੍ਹਾਕੇ ਨਿਕਲਿਆ ਤਾਂ ਸੁਫੈਦ ਹੰਸ ਹੋਗਿਆ ਹੈ ਏਹ ਦੇਖ ਓਹ ਪਿੰਗਲਾ ਭੀ ਰੁੜ੍ਹ ਰੁੜ੍ਹ ਕੇ ਓਸ ਛਪੜੀ (ਦੁਖ ਭੰਜਨੀ ਬੇਰ) ਵਿੱਚ ਪੈ ਗਿਆ ਤੇ ਦਿਲ ਵਿੱਚ ਏਹ ਧਾਰਿਆ ਕਿ ਜੇ ਚੰਗਾ ਹੋ ਗਿਆ ਤਾਂ ਬੜੀ ਖੁਸ਼ੀ ਹੈ, ਨਹੀਂ ਤਾਂ ਏਹ ਜੋ ਜੀਂਵਦਾ ਹੀ ਨਰਕ ਭੋਗ ਰਿਹਾ ਹਾਂ ਇਸ ਤੋਂ ਤਾਂ ਡੁੱਬ ਕੇ ਛੁਟਕਾਰਾ ਹੋਊ, ਪਰੰਤੂ "ਜੇ ਤਿਸ ਭਾਵੈ ਨਾਨਕਾ ਕਾਗਹੁ ਹੰਸ ਕਰੇ" ਓਸਦਾ ਸ਼ਰੀਰ ਅਰੋਗ ਹੋ ਗਿਆ ਤੇ ਹੱਥ ਪੈਰ ਸਾਬਤ ਹੋਕੇ ਸੁਵਰਨ ਵਰਗਾ ਹੋ ਬੈਠਾ। ਜਦ ਓਹ ਇਸਤ੍ਰੀ ਦੇਖ ਕੇ ਘਬਰਾਈ ਤਾਂ ਪੁਰਸ਼ ਨੇ ਕਿਹਾ ਹੇ ਧਰਮਾਤਮਾ ਸਤਵੰਤੀ! ਮੈਂ ਤੇਰੇ ਹੀ ਸਤ ਧਰਮ ਦੇ ਪ੍ਰਤਾਪ ਨਾਲ ਅਰੋਗ ਹੋ ਗਿਆ ਹਾਂ, ਤੂੰ ਡਰ ਨਹੀਂ ਮੈਂ ਹੀ ਤੇਰਾ ਪਤੀ ਹਾਂ। ਓਸ ਨੇ ਓਸਨੂੰ ਸਾਰੇ ਗੋਹਜ ਪਤੇ ਅਤੇ ਕਾਂਵਾਂ ਦਾ ਰੰਗ ਪਲਟਿਆ ਭੀ ਦਿਖਾਯਾ ਪਰ ਓਸ ਦੇ ਮਨ ਦਾ ਸੰਸਾ ਨਾ ਗਿਆ, ਓੜਕ ਦੋਹਾਂ ਨੇ ਜਦ ਗੁਰੂ ਰਾਮਦਾਸ ਜੀ ਪਾਸ ਜਾਕੇ ਸਾਰਾ ਬ੍ਰਿਤਾਂਤ ਸੁਣਾਯਾ ਤਾਂ ਓਹਨਾਂ ਆਖ੍ਯਾ ਬੀਬੀ ਏਹੋ ਤੇਰਾ ਪਤੀ ਹੈ,

ਤੇਰੇ ਸਤ ਤੇ ਤੀਰਥ ਦੀ ਸ਼ਕਤੀ ਨਾਲ ਏਸ ਦੀ ਕਾਯਾਂ ਪਲਟ ਗਈ ਹੈ । ਤਾਂ ਓਸ ਪਤਿਬ੍ਰਤਾ ਨੇ ਓਸ ਨੂੰ ਆਪਣਾਂ ਪਤੀ ਨਿਸਚੇ ਕੀਤਾ । ਫੇਰ ਓਹ ਦੋਵੇਂ ਗੁਰੂ ਜੀ ਦੀ ਟਹਿਲ ਵਿਚ ਹਾਜ਼ਰ ਹੋਕੇ ਪਰਮਪਦ ਦੇ ਭਾਗੀ ਹੋਏ । ਤੇ ਓਧਰ ਜਦ ਏਸ ਬੀਬੀ ਦੇ ਪਿਤਾ ਦੁਨੀਚੰਦ ਨੂੰ ਏਹ ਖਬਰ ਹੋਈ ਤਾਂ ਏਸੇ (ਪਿੰਗਲੇ) ਨੂੰ ਆਪਣਾ ਵਾਰਸ ਬਣਾ ਦਿੱਤਾ, ਕਿਉਂਕਿ ਓਸਦੇ ਘਰ ਕੋਈ ਪੁਤ੍ਰ ਨਹੀਂ ਸੀ । ਏਧਰ ਗੁਰੂ ਜੀ ਨੇ ਓਸ ਘਾਟ ਦਾ ਨਾਉਂ ਦੁਖਭੰਜਨੀ ਰਖਕੇ ਇਸ ਦੇ ਪ੍ਰਥਾਇ ਸ਼ਬਦ ਉਚਾਰਨ ਕੀਤਾ 'ਅੰਮ੍ਰਿਤਸਰ ਸਤਿਗੁਰ ਸਤਵਾਦੀ ਜਿਤ ਨਾਤੈ ਕਊਆ ਹੰਸ ਹੋਹੈ । ਨਾਨਕ ਧਨ ਧੰਨ ਵਡੇ ਵਡਭਾਗੀ ਜਿਨ ਗੁਰਮਤਿ ਨਾਮ ਰਿਦੈ ਮਲ ਧੋਹੈ ॥'

## ਅਕਬਰ ਬਾਦਸ਼ਾਹ ਦਾ ਆਉਣਾ

ਸੰਮਤ ੧੬੩੬ ਬਿ: ਨੂੰ ਜਦ ਅਕਬਰ ਬਾਦਸ਼ਾਹ ਨੇ ਕਾਬਲ ਦੀ ਤਰਫੋਂ ਦੌਰਾ ਕਰਕੇ ਆਉਂਦੇ ਹੋਏ ਗੁਰੂ ਜੀ ਦੀ ਮਹਿਮਾ ਸੁਣਕੇ ਗੁਰੂ ਰਾਮਦਾਸ ਜੀ ਦੇ ਦਰਸ਼ਨ ਕੀਤੇ ਅਤੇ ੧੦੧ (ਅਕੋਤ੍ਰ ਸੌ) ਮੋਹਰਾਂ ਅਗੇ ਰੱਖੀਆਂ ਤਾਂ ਗੁਰੂ ਜੀਦੀ ਮਰਜੀ ਅਨੁਸਾਰ ਗੁਰੂਅਰਜਨ ਦੇਵ ਜੀ ਨੇ ਚੁਕ ਕੇ ਗਰੀਬਾਂ ਮੋਹਤਾਜਾਂਨੂੰਵੰਡ ਦਿਤੀਆਂ। ਬਾਦਸ਼ਾਹ ਨੇ ਲਾਹੌਰ ਦੇ ਕਾਰਦਾਰ ਨੂੰ ਹੁਕਮ ਦੇ ਕੇ ਗੁਰੂ ਚੱਕ ਦੀ ਹੱਦ ਬੰਦੀ ਕਰਾਕੇ ਉਨਾਂ ਬਾਰਾਂ ਪਿੰਡਾਂ ਉੱਤੇ ਜਿਨ੍ਹਾਂ ਦੀ ਸਨਦ ਪਹਿਲੇ ਗੁਰੂ ਅਮਰਦਾਸ ਜੀ

ਦੀ ਨਜਰ ਹੋ ਚੁੱਕੀ ਸੀ ਦਖਲ ਕਰਾ ਦੇਨ ਦਾ ਹੁਕਮ ਦਿੱਤਾ ਤਾਂ ਗੁਰੂ ਰਾਮਦਾਸ ਜੀ ਬੋਲੇ ਫਕੀਰਾਂ ਦੀ ਜਗੀਰ ਚਾਰੇ ਚੱਕ ਹੈ, ਅਸੀਂ ਗੁਰੂ ਨਾਨਕ ਜੀ ਦੇ ਘਰ ਨੂੰ ਕਿਸੇ ਦਾ ਜਗੀਰਦਾਰ ਨਹੀਂ ਕਰਨਾ ਚਾਹੁੰਦੇ। ਜਿਸ ਤਰਾਂ ਮੇਘ ਬਰਸੇ ਤੋਂ ਸਾਉਣ ਵਿੱਚ ਮੱਛਰ, ਬ੍ਰਿਖ ਸਰਪ ਪੈਦਾ ਹੋਕੇ ਦੁਖਦਾਈ ਹੁੰਦੇ ਹਨ ਤੈਸੇ ਹੀ ਜਾਗੀਰ ਭੀ ਕਾਮ ਕ੍ਰੋਧ, ਲੋਭ, ਈਰਖਾ, ਬਖੀਲੀ, ਪ੍ਰਾਧੀਨਤਾ, ਲੜਾਈ, ਝਗੜੇ ਪੈਦਾ ਕਰਨ ਵਾਲੀ ਹੈ। ਅਸੀਂ ਕੇਵਲ ਏਹੋ ਚਾਹੁੰਦੇ ਹਾਂ ਕਿ ਜੋ ਕੁਛ ਸਿਖ ਸੇਵਕ ਸ਼ਰਧਾ ਨਾਲ ਕਮਾਈ ਵਿੱਚੋਂ, ਭੇਟਾ ਦੇ ਜਾਣ ਓਹੋ ਛਕ ਛਕਾਕੇ ਅਨੰਦ ਰਹੀਏ ਤੇ ਈਸ਼੍ਵਰ ਦਾ ਧੰਨਵਾਦ ਕਰਦੇ ਰਹੀਏ। ਏਹ ਬਾਤ ਸੁਣਕੇ ਬਾਦਸ਼ਾਹ ਬਹੁਤ ਰਾਜੀ ਹੋਯਾ ਅਤੇ ਗੁਰੂ ਸਾਹਿਬ ਨੂੰ ਸਚੇ ਸੰਤ ਨਿਰਲੋਭ ਸਮਝਕੇ ਸਲਾਮ ਕਰ ਗਿਆ ਫੇਰ ਤਾਂ ਬਾਦਸ਼ਾਹ ਦੇ ਆਉਣੇ ਕਰ ਉਸ ਦਿਨ ਤੋਂ ਸ਼ਾਹੀ ਹਾਕਮ ਤੇ ਪਰਜਾ ਸਭ ਗੁਰੂ ਜੀ ਵੱਲ ਝੁਕ ਪਈ ਜਿਸ ਤੋਂ ਰੌਣਕ ਬਹੁਤ ਵਧ ਗਈ॥

## ਗੁਰੂ ਰਾਮਦਾਸ ਜੀ ਦਾ ਆਚਰਨ

ਏਹ ਗੁਰੂ ਸਾਹਿਬ ਭੀ ਪਿਛਲੇ ਗੁਰੂਆਂ ਵਾਂਗ ਨਿੱਤ ਸਵਾ ਪਹਿਰ ਦੇ ਤੜਕੇ ਸੌਚ ਇਸ਼ਨਾਨ ਕਰ ਤਾੜੀ ਲਾਕੇ ਆਤਮਾ ਪ੍ਰਮਾਤਮਾ ਦੇ ਸਰੂਪ ਵਿੱਚ ਮਨ ਨੂੰ ਜੋੜਕੇ ਤਾੜੀ ਲਾ ਬੈਠਦੇ। ਪੋਹ ਫੁੱਟੀ ਤੋਂ ਸਭਾ

ਵਿੱਚ ਆ ਕਰ ਆਸਾ ਦੀਵਾਰ ਦਾ ਕੀਰਤਨ ਸੁਣਦੇ ਜੋ ਸੱਤਾ ਤੇ ਬਲਵੰਡ (ਸਾਦੂ ਬਾਦੂ ਦੇ ਪੁੱਤ੍ਰ ਤੇ ਰਜ਼ਾਦੇ ਦੇ ਪੋਤ੍ਰੇ) ਕਰਿਆ ਕਰਦੇ ਅਤੇ ਸੰਗਤਾਂ ਨੂੰ ਦਰਸ਼ਨ ਉਪਦੇਸ਼ ਦਿੰਦੇ। ਫੇਰ ਸਭ ਨੂੰ ਸਮ ਲੰਗਰ ਵਰਤਾਕੇ ਦੋ ਪਹਿਰ ਨੂੰ ਤੰਬੂਰਾ ਵਜਵਾਕੇ ਪਰਮੇਸ਼੍ਵਰ ਤੇ ਗੁਰਾਂ ਦੇ ਗੁਣਾਨੁਬਾਦ, ਸੰਤਾਂ ਦੀ ਮਹਿਮਾ ਦੇ ਭਰੇ ਹੋਏ ਸ਼ਬਦ ਨਵੇਂ ਨਵੇਂ ਰਚ ਕੇ ਐਸੀ ਰਸੀਲੀ ਤੇ ਮਿੱਠੀ ਮਿੱਠੀ ਸੁਰ ਨਾਲ ਗਾਉਂਦੇ ਜੋ ਸੁਣਨ ਵਾਲੇ ਤਨੋ ਮਨੋਂ ਦਾਸ ਹੋ ਰਹਿੰਦੇ। ਏਨ੍ਹਾਂ ਦਾ ਵੈਰਾਗ ਤੇ ਪ੍ਰੇਮਾ ਭਗਤੀ ਤਾਂ ਏਨ੍ਹਾਂ ਦੇ ਸ਼ਬਦਾਂ ਤੋਂ ਹੀ (ਜੋ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹਨ) ਪ੍ਰਗਟ ਹੈ। ਉਦਾਰ ਐਸੇ ਹਨ ਕਿ ਜੋ ਕੁਛ ਪੂਜਾ ਭੇਟ ਕੋਈ ਦੇ ਜਾਂਦਾ ਓਸੇ ਵੇਲੇ ਗਰੀਬਾਂ ਅਨਾਥਾਂ ਨੂੰ ਵੰਡ ਦਿੰਦੇ, ਏਸੇ ਲਈ ਪ੍ਰਿਥੀਚੰਦ ਆਪ ਯਾ ਓਨ੍ਹਾਂ ਦਾ ਕੋਈ ਆਦਮੀ ਗੁਰੂ ਸਾਹਿਬ ਦੇ ਪਾਸ ਹਾਜ਼ਰ ਰਹਿੰਦਾ ਤੇ ਜੋ ਪੂਜਾ ਭੇਟ ਆਉਂਦੀ ਓਹ ਲੰਗਰ ਦੇ ਖਰਚ ਵਿੱਚ ਲਾਉਂਦਾ, ਕਿਉਂਕਿ ਮਹਾਂਦੇਵ ਜੀ ਤਾਂ ਮਸਤ ਅਵਧੂਤ ਰਹਿੰਦੇ ਤੇ ਗੁਰੂ ਅਰਜਨ ਜੀ ਗੁਰੂ ਸਾਹਿਬ ਦੀ ਟਹਿਲ ਸੇਵਾ ਵਿੱਚ ਹਾਜ਼ਰ ਰਹਿੰਦੇ ਅਤੇ ਕੁੱਲ ਖਰਚ ਵਿਹਾਰ ਕਾਰਬਾਰ ਪ੍ਰਿਥੀ ਚੰਦ ਜੀ ਕਰਦੇ ਸੇ ਏਸੇ ਲਈ ਓਨ੍ਹਾਂ ਨੂੰ ਮਾਯਾ ਦਾ ਖਿਆਲ ਹਰਵੇਲੇ ਰਹਿੰਦਾ ਸੀ।

## ਸਿੱਖੀ ਦੇ ਲੱਖਣ ਤੇ ਉਪਦੇਸ਼

ਇਕ ਦਿਨ ਸਤਸੰਗ ਵਿੱਚ ਬੈਠਿਆਂ ਹੋਯਾਂ ਮਨਮੁਖਾਂ

ਗੁਰਮੁਖਾਂ ਦਾ ਪ੍ਰਸੰਗ ਸੁਣਕੇ ਭਾਈ ਗੁਰਮੁਖ ਨਾਮ ਪਸ਼ੌਰੀ ਸਿੱਖ ਨੇ ਗੁਰਮੁਖ ਸਿਖ ਦਾ ਦਰਸ਼ਨ ਕਰਨਾਂ ਚਾਹਿਆ ਤਾਂ ਗੁਰੂ ਰਾਮਦਾਸ ਜੀ ਨੇ ਓਸ ਨੂੰ ਗੁਜਰਾਤ ਸ਼ਹਿਰ ਵਿਚ ਭਾਈ ਭਿਖਾਰੀ ਪਾਸ ਭੇਜ ਦਿੱਤਾ। ਅੱਗੇ ਭਾਈ ਭਿਖਾਰੀ ਅਪਣੇ ਇਕਲੌਤੇ ਪੁਤ੍ਰ ਦੇ ਵਿਆਹ ਦੀ ਤਯਾਰੀ ਕਰਾ ਰਿਹਾ ਸੀ ਤੇ ਦਰਜ਼ੀ, ਸੁਨਿਆਰੇ, ਹਲ-ਵਾਈ ਅਪਣੇ੨ ਕੰਮ ਵਿਚ ਲਗ ਰਹੇ ਸੇ,ਭਾਈ ਭਿਖਾਰੀ ਨੇ ਗੁਰਮੁਖ ਦੀ ਸੇਵਾ ਬਹੁਤਕੀਤੀ,ਜਾਂ ਭਾਈ ਗੁਰਮੁਖ ਨੇ ਓਹੋ ਪ੍ਰਸ਼ਨ ਭਾਈ ਭਿਖਾਰੀ ਨਾਮ ਖਤ੍ਰੀ ਅੱਗੇ ਕੀਤਾ ਤਾਂ ਓਨ ਆਖਿਆ ਭਾਈ ਸਿਖਾ! ਗੁਰੂ ਸਾਹਿਬ ਤਾਂ ਸਰਬ ਪ੍ਰਕਾਰ ਦੇ ਸੰਸੇ ਰੂਪ ਅੰਧੇਰੇ ਨੂੰ ਦੂਰ ਕਰਨ ਵਾਲੇ ਸੂਰਜ ਵਤ ਹਨ ਪਰ ਈਸ਼੍ਵਰ ਤੇ ਸਤਿਗੁਰੂ ਦਾ ਸੁਭਾਵ ਅਪਣੇ ਦਾਸਾਂ ਨੂੰ ਵਡਿਆਈ ਦੇਣ ਦਾ ਹੈ ਤੁਸੀ ਕੁਛ ਦਿਨ ਟਿਕੋ, ਵਯਾਹ ਪਿਛੋਂ ਉੱਤਰ ਮਿਲ ਜਾਊ। ਭਾਈ ਗੁਰਮੁਖ ਓਸ ਦੇ ਭਾਉ ਭਗਤਿ ਨੂੰ ਦੇਖਕੇ ਓਸੇ ਦੀ ਸੰਗਤ ਕਰਦਾ ਰਿਹਾ। ਭਿਖਾਰੀ ਜਿਕੂੰ ਵਯਾਹ ਦੇ ਸਾਮਾਨ ਕਰਦਾ ਸੀ ਏਸੇ ਤਰਾਂ ਓਸਨੇ ਮ੍ਰਿਤਕ ਦੀ ਸਮਿਗ੍ਰੀ ਭੀ ਗੁਪਤ ਤਿਆਰ ਕੀਤੀ ਤਾਂ ਭਾਈ ਗੁਰਮੁਖ ਨੇ ਪੁਛਿਆ ਕਿ ਏਹ ਮਿਰਤਕ ਸਮਿਗਰੀ ਕਿਉਂ ਕੱਠੀ ਕੀਤੀ ਹੈ? ਤਦ ਭਿਖਾਰੀ ਨੇ ਆਖਿਆ ਕਿ ਏਹ ਪੰਜਵੇਂ ਦਿਨ ਕੰਮ ਆਊ। ਏਹ ਸੁਣਕੇ ਗੁਰਮੁਖ ਚੁੱਪ ਕਰ ਰਿਹਾ ਤੇ ਭਿਖਾਰੀ ਓਸੇ ਤਰ੍ਹਾਂ ਵਿਆਹ ਦੇ ਸਾਮਾਨ ਵਿਚ ਲਗ ਗਿਆ। ਜਾਂ ਪੰਜਵੇਂ ਦਿਨ ਬਯਾਹਕੇ

ਆਏ ਤਾਂ ਹੈਜ਼ਾ ਹੋਕੇ ਭਿਖਾਰੀ ਦਾ ਪੁਤ੍ਰ ਮਰ ਗਿਆ। ਓਸ ਵੇਲੇ ਓਹ ਸਾਰੀ 'ਮ੍ਰਿਤੂ ਸਾਮਿਗ੍ਰੀ ਕੰਮ ਆਈ ॥ ਏਹ ਦੋਵੇਂ ਕੰਮ ਭਾਈ ਭਿਖਾਰੀ ਜੀ ਨੇ ਇਕ ਰਸ ਬ੍ਰਿਤੀ ਨਾਲ ਨਿਬਾਹੇ ਅਰਥਾਤ ਖੁਸ਼ੀ ਗਮੀ ਕੋਈ ਜ਼ਾਹਰ ਨਾਂ ਕੀਤੀ। ਗੁਰਮੁਖ ਨੇ ਹੈਰਾਨ ਹੋਕੇ ਆਖਿਆ ਭਾਈ ਭਿਖਾਰੀ! ਜੇ ਤੂੰ ਜਾਣਦਾ ਸੈਂ ਕਿ ਏਸ ਲੜਕੇ ਨੇ ਮਰ ਜਾਣਾ ਹੈ ਤਾਂ ਏਤਨਾਂ ਅਡੰਬਰ ਕਿਉਂ ਕੀਤਾ? ਤੇ ਵਜਾਹ ਕਿਉਂ ਰਚਾਯਾ। ਭਾਈ ਭਿਖਾਰੀ ਨੇ ਕਿਹਾ ਭਾਈ ਗੁਰਮੁਖਾ! ਜਾਣ ਬੁਝਕੇ ਤੇ ਸਮਰਥ ਹੋਕੇ ਭੀ ਪ੍ਰਭੂ ਦੀ ਰਜ਼ਾ ਵਿਚ ਵਰਤਣਾਂ ਤੇ ਓਸ ਦੇ ਕੀਤੇ ਨੂੰ ਨਾ ਮੋੜਨਾ ਏਹੋ ਗੁਰਮੁਖ ਪੁਣਾ ਹੈ ॥

ਚੌਪਈ ॥

ਏਹ ਬਚਨ ਸੁਣ ਗੁਰਮੁਖ ਬੋਲਾ ॥ ਧੰਨ ਗੁਰੂ ਕੇ ਸਿਖ ਅਮੋਲਾ॥ਗੁਰਮੁਖ ਚਲ ਗੁਰ ਕੇ ਢਿਗ ਆਯੋ ॥ ਜੋ ਦੇਖਯੋ ਸਭ ਉਚਰ ਸੁਨਾਯੋ ॥ ਭੇਖਾਰੀ ਸਮ ਜੋ ਸਿਖ ਹੋਵਤ ॥ ਜਨਮ ਮਰਨ ਕੇ ਬੰਧਨ ਖੋਵਤ ॥ ਗੁਰ ਸੀਖਯਾ ਸਿਖ ਧਾਰਤ ਜੋਈ ॥ ਨਿਰੰਕਾਰ ਖੁਸ਼ਿ ਤਾਂ ਪਰ ਹੋਈ ॥ ਗੁਰੂ ਨਾਨਕ ਭੀ ਇਹੋ ਬਖਾਨੀ ॥ ਆਸਾ ਵਾਰ ਬੀਚ ਸੁਖ ਦਾਨੀ ॥"ਸਿਖੀ ਸਿਖਿਆ ਗੁਰ ਵੀਚਾਰੁ ॥ ਨਦਰੀ ਕਰਮੁ ਲੰਘਾਏ ਪਾਰ" ॥ ਰਾਜੀ ਰਹੇ ਰਜਾਇ ਵੀਚ ਸਦ ॥ ਸੋਊ ਪਾਵਤ ਸਿਖ ਪਰਮ ਪਦ ॥ ਜਪ ਤਪ ਜੋਗ ਜਗਯ ਤੈ ਜੋ ਫਲ ॥ ਹੋਵਤ ਪ੍ਰਾਪਤ ਸੇਵਾ ਤੇ ਭਲ ॥ ਸਿਖ ਸਾਧੁ

ਅਭਯਾਗਤ ਜੋਈ ॥ ਆਇ ਆਪਨੇ ਦਰ ਪਰ ਕੋਈ ॥ ਤਯਾਗ ਹੰਗਤਾ ਟਹਿਲ ਕਰੀਜੈ॥ ਅਸਨ ਬਸਨ ਜਥ ਜੋਗਹਿ ਦੀਜੈ ॥ ਅੰਤਹਿ ਕਰਨ ਹੋਤ ਸੁਧ ਤਾਂਤੈ ॥ ਭਗਤੀ ਹੋਰ ਪ੍ਰਾਪਤ ਵਾਂਤੈ ॥ ਭਗਤੀ ਤੇ ਹੋਵਤ ਬ੍ਰਹਮ ਗਿਆਨ ॥ ਹੋਤ ਗਿਆਨ ਤੇ ਮੁਕਤਿ ਮਹਾਨ ॥ ਫਿਰ ਸਿੱਖਨ ਕਰ ਜੋਰ ਉਚਾਰਾ ॥ ਗ੍ਰੇਹੀ ਸੇਵੈਂ ਕਿਸ ਪ੍ਰਕਾਰਾ ॥ ਨਹਿ ਬਿਉਹਾਰ ਘਰਾਂ ਕੇ ਮੁਕਹੈਂ ॥ ਭਜਨ ਬੀਚ ਮਨ ਛਿਨ ਨਹਿ ਰੁਕਹੈਂ ॥ ਬੋਲੇ ਗੁਰ ਸਿਖਨ ਸੁਖਦਾਈ ॥ ਧਰਮਸਾਲ ਇਕ ਰਖੋ ਬਨਾਈ ॥ ਜੋ ਸਿਖ ਸਾਧੂ ਤਹਾਂ ਚਲਿ ਆਵੈ॥ ਅਸਨ ਬਸਨ ਦਿਹੁ ਜੋ ਬਨ ਆਵੈ॥ ਪਰਮਾਰਥ ਕੀ ਬਾਤ ਚਲਾਵੇ ॥ ਕਰ ਸਤ ਸੰਗਤ ਗੁਨਹਿ ਗਹਾਵੇ ॥ ਐਸ ਸੰਤ ਕੋਊ ਚਲਿ ਐਹੈ ॥ ਦੈ ਬ੍ਰਹਮ ਗਯਾਨ ਕਲਿਆਨ ਕਰੈ ਹੈ ॥ ਇਸ ਪਰ ਸੁਨੋ ਏਹ ਦ੍ਰਿਸ਼ਟਾਂਤ ॥ ਸੇਵੇ ਕਿਨਹੂੰ ਪੰਛੀ ਜਾਤਿ ॥ ਬਿਹੰਗਨ ਤੇ ਮਹਿਮਾ ਸੁਨ ਹੰਸ ॥ ਆਇ ਪਹੁੰਚੇ ਤਹਿ ਨਿਰਸੰਸ ॥ ਮੋਤੀ ਉਨ ਕੋ ਤਾਂਹਿ ਚੁਗਾਏ ॥ ਹੋਇ ਖੁਸ਼ੀ ਉਨ ਲਾਲ ਉਗਲਾਏ ॥ ਦਾਰਿਦ ਦੂਰ ਭਯੋ ਸਭ ਤਾਂਕਾ ॥ ਸੰਤ ਸੇਵ ਮੈਂ ਤਯੋਂ ਮਨ ਜਾਂਕਾ ॥ ਬ੍ਰਹਮ ਗਯਾਨ ਤਿਹ ਮਿਲ ਹੈਂ ਲਾਲ । ਜਾਂਤੇ ਮੁਕਤੀ ਮਿਲਤ ਬਿਸਾਲ ॥ ਦਾਰਿਦ ਜਨਮ ਮਰਨ ਮਿਟ ਜਾਵਤ ॥ ਹੋਵਤ

ਪਰਮਾਨੰਦ ਪ੍ਰਾਪਤ ॥ ਸ੍ਰੀ ਗੁਰ ਤੇ ਯਹਿ ਸੁਨ ਉਪਦੇਸ਼ ॥ ਸੁਨ ਕਮਾਇ ਸਭ ਕਟੇ ਕਲੇਸ਼ ॥ ਸੁੱਧ ਸ੍ਵਰਨ ਸਮ ਸੰਗਤ ਕੇ ਮਨ ॥ ਗੁਰ-ਉਪਦੇਸ਼ ਖਰਿਓ ਮੁਕਤਾ ਮਨਿ ॥ ਬਨ ਉਪ ਬਨ ਸਮ ਸੰਗਤਿ ਸਾਰੀ ॥ ਗੁਰ ਬਾਨੀ ਸੁਚ ਮਲਜ ਪਿਆਰੀ ॥ ਕਰਤ ਸੁਗੰਧਿਤ ਸਦ ਗੁਨ ਜੁਤ ਹੈ ॥ ਉਭੇ ਲੋਕ ਤਿਹ ਹੋਵਤ ਨੁਤ ਹੈ ॥ ਸਿੱਖਨ ਅੰਤਹ ਕਰਨ ਸਰੋਵਰ ॥ ਗੁਰੂ ਬਚਨ ਜਲ ਸੁਧਾ ਮਨੋਹਰ ॥ ਮਨ ਸਿੱਖਨ ਕੇ ਧਾਤੁ ਅਨੇਕਾ ॥ ਪਾਰਸ ਗੁਰੂ ਉਪਦੇਸ਼ ਬਿਬੇਕਾ ॥ ਚਾਤ੍ਰਿਕ ਚਿਤ ਸਿੱਖਨ ਕੇ ਪਜਾਸੇ ॥ ਸ੍ਵਾਂਤਿ ਬੂੰਦ ਗੁਰ ਬਚਨ ਪ੍ਰਕਾਸੇ ॥ ਸ੍ਰੀ ਗੁਰਮੁਖ ਸਸਿ ਸ੍ਰਵੱਤ ਸਦਾ ॥ ਨੈਨ ਚਕੋਰ ਸਿਖਨ ਲਹਿ ਮੁਦਾ ॥ ਗੁਰ ਉਪਦੇਸ਼ ਸਿੱਖ ਸਭ ਸੁਨ ਕੈ ॥ ਲਗੇ ਕਮਾਵਨ ਸਾਚੇ ਗੁਨ ਕੈ ॥ ਤਾਂਹੀ ਸਮੇਂ ਏਕ ਸਿੱਖ ਔਰ ॥ ਸੰਭਰਵਾਲ ਕਾ ਖਤ੍ਰੀ ਗੌਰ ॥ ਤੀਰਥੀਆ ਉਨ ਹਾਥ ਜੋਰ ਕੈ ॥ ਅਰਜ਼ ਕਰੀ ਗੁਰੂ ਢਿਗ ਨਿਹੋਰ ਕੈ ॥ ਹੇ ਗੁਰੁ ਜਿਹ ਬਿਧਿ ਜਮਕੇ ਬੰਧਨ ॥ ਕਟੇ ਜਾਹਿ ਹੁਇ ਮੁਕਤਿ ਸੁਛੰਦਨ ॥ ਸੋ ਉਪਾਇ ਕ੍ਰਿਪਾ ਕਰ ਕਹੋ ॥ ਦਾਸਨ ਕੇ ਸੰਸੇ ਦੁਖ ਦਹੋ ॥ ਯਾ ਬਿਧਿ ਬਚਨ ਕੀਨ ਗੁਰੁ ਤਬੈ ॥ ਬੋਲਹੁ ਸਾਚੁ ਕਟੈਂ ਦੁਖ ਸਭੈ ॥ ਸਾਚੇ ਪ੍ਰਭੁ ਕਾ ਸਿਮਰਨ ਕਰੋ ॥ ਦੇਵੀ ਦੇਵ ਔਰ ਪਰਹਰੋ ॥

ਮੜ੍ਹੀ ਮਸਾਣ ਪੀਰ ਮਕ਼ਾਨੇ ॥ ਮਾਨਨ ਪੂਜਨ ਇਨੈ ਨ ਠਾਨੋ॥ ਏਕ ਅਕਾਲ ਉਪਾਸ਼ੋ ਪਿਆਰੇ॥ ਛਕੋ ਧਰਮ ਕੀ ਕਰ ਸੁਭ ਕਾਰੇ ॥ ਸੰਗਤ ਨਿਤ ਸੰਤਨ ਕੀ ਕੀਜੈ ॥ ਭਗਤੀ ਗਜਾਨ ਧਾਰ ਦ੍ਰਿਢ ਲੀਜੈ ॥ ਕਰੋ ਸਾਚ ਕਾ ਸਭ ਬਿਵਹਾਰ ॥ ਸੁਖ ਸੰਪਤਿ ਜਯੋਂ ਬਢੈ ਅਪਾਰ ॥ ਏਕ ਬੋਲ ਇਕ ਤੋਲ ਰਖੀਜੈ ॥ਸੁਕ੍ਰਿਤ ਕਰੋ ਸਰਬ ਦੁਖ ਛੀਜੈ ॥ ਜਗ ਮੈਂ ਸੁਜਸ ਲਾਭ ਬਡ ਹੋਈ ॥ ਲੋਕ ਪ੍ਰਲੋਕ ਸਮਰ ਹੈਂ ਦੋਈ ॥ ਸੁਨ ਉਪਦੇਸ਼ਸਿੱਖਨ ਦ੍ਰਿਢ ਧਾਰਾ ॥ ਲਹਯੋ ਪਰਮ ਪਦ ਅਧਿਕ ਉਦਾਰਾ ॥ ਜੋ ਉਪਦੇਸ਼ ਸਤਿਗੁਰੂ ਭਾਖਾ ॥ ਸੋ ਸਭ ਸਿੱਖਨ ਗਹਿ ਉਰ ਰਾਖਾ ॥ ਜਾਂ ਤੈ ਉਨਕੀ ਭਈ ਕਲਿਆਨ ॥ ਗਯਾਨ ਭਯੋ ਦ੍ਰਿਢ ਗਯੋ ਅਗਜਾਨ ॥ ਜੋ ਸਿੱਖ ਅਬ ਭੀ ਭਗਤ ਕਮੈ ਹੈ ॥ ਤੀਨ ਈਛਣਾ ਦਿਲੋ ਤਜੈ ਹੈ ॥ ਬਿਤ ਸੁਤ ਲੋਕ ਵਾਸਨਾ ਤੀਨੇ ॥ ਛੋਰ ਸੇਵ ਹੈਂ ਸੰਤ ਪ੍ਰਬੀਨੇ ॥ ਨਿਸਚੇ ਸੋਊ ਪਰਮ ਪਦ ਪਾਵਤ ॥ ਬੇਦ ਸੰਤ ਗੁਰ ਇਹੈ ਬਤਾਵਤ ॥ ਰੀਤ ਇਹੈ ਗੁਰ ਸਿੱਖੀ ਕੇਰੀ ॥ ਰਾਮਦਾਸ ਗੁਰੁ ਜੋ ਹੈ ਟੇਰੀ ॥ ਜੋ ਸਿਦਕੀ ਸਿੱਖ ਦਿਲ ਉਰ ਧਾਰਤ ॥ ਲਿਤ ਚਾਰ ਫਲ ਸੋ ਦੁਖ ਟਾਰਤ ॥

# ਸ੍ਰੀ ਚੰਦ ਜੀ ਦਾ ਮਿਲਾਪ

## ਚੌਪਈ

ਸੋਲਾਂ ਸੈ ਛੱਤੀ ਕੇ ਅੰਤ ॥ ਸ੍ਰੀ ਚੰਦ ਗੁਰ ਕੇ ਸੁਤ ਸੰਤ ॥ ਰਾਮਦਾਸ ਕਾ ਸੁਨ ਜੱਸ ਭਾਰਾ ॥ ਚਾਹਜੋ ਚਿਤ ਮੈਂ ਕਰਨ ਦੀਦਾਰਾ ॥ ਸੇਵਕ ਥਾ ਉਨਕੇ ਢਿਗ ਏਕੈਂ ॥ ਗੋਦੜੀਆ ਸਮੂਥ ਬਡ ਨੇਕੈਂ ॥ ਸ੍ਰੀਚੰਦ ਕਿਤ ਚਲਿਓ ਚਹਿਤ ਜਬ॥ ਤਾਂਕੇ ਕੰਧੇ ਚੜ੍ਹ ਜਾਵਤ ਤਬ ॥ ਏਕ ਪੰਥ ਦੁਇ ਕਾਜ ਵਿਚਰਕੈ ॥ ਆਏ ਗਦੜੀਏ ਪਰ ਚੜ੍ਹ ਕੈ ॥ ਰਾਮਦਾਸ ਪੁਰ ਢਿਗ ਜਬ ਆਏ ॥ ਸੁਨ ਗੁਰ ਆਗੇ ਸਿੱਖ ਪਠਾਏ ॥ ਕਰ ਸਤਕਾਰ ਸਭਾ ਮੈਂ ਲਜਾਏ ॥ ਮਿਲੇ ਪਰਸਪਰ ਮੋਦ ਬਢਾਏ ॥ ਗੁਰੂ ਨਾਨਕ ਜੀ ਕਾ ਲਖ ਪੂਤ ॥ ਤ੍ਰਿਆਗੀ ਸੰਤ ਰੂਪ ਅਵਧੂਤ ॥ ਘੋੜਾ ਇਕ ਪੰਜ ਸੈ ਰੁਪੱਯਾ ॥ ਭੇਟਾ ਦਈ ਹੋਈ ਖੁਸ਼ ਲੱਯਾ ॥ ਸ੍ਰੀ ਚੰਦ ਤਬ ਗਿਰਾ ਉਚਾਰੀ ॥ ਕਾਹਿ ਬਢਾਈ ਦਾੜ੍ਹੀ ਭਾਰੀ ॥ ਰਾਮਦਾਸ ਗੁਰੁ ਨਿੰਮਰ ਹੋਹੈ ॥ ਕਹਿਓ ਆਪ ਸੇ ਸਾਧੂ ਜੋ ਹੈ ॥ ਉਨਕੇ ਚਰਨ ਪੋਛਨੇ ਕਾਰਨ ॥ ਇਮ ਕਹਿ ਲਗੇ ਚਰਨ ਤਿਹ ਝਾਰਨ ॥ ਸਿਰੀ ਚੰਦ ਖੁਸ਼ਿ ਹੋਇ ਉਚਾਰਾ ॥ ਇਸੀ ਤੌਰ ਘਰ ਲੁਟਿਓ ਹਮਾਰਾ ॥ ਜੋ ਬਾਕੀ ਥੀ ਅਬ ਕੁਛ ਮੋ ਪੈ ॥ ਛੀਨ ਲਈ ਯੌਂਹੀ ਤੁਮ

ਸੋਪੈ ॥ ਨਿੰਮਰਤਾ ਭਗਤੀ ਕਰ ਸੇਵਾ ॥ ਲਈ ਗੁਰਿਆਈ ਅੰਗਦ ਏਵਾ ॥ ਹਮ ਗੁਰ ਕੇ ਸੁਤ ਛੂਛ ਰਹਾਏ ॥ ਸੇਵਾ ਤੇ ਮੇਵਾ ਤੁਮ ਪਾਏ ॥ ਹੋਏ ਰੂਪ ਇਲਾਹੀ ਨੂਰੀ ॥ ਅਜਰ ਅਮਰ ਪਦਵੀ ਲੈ ਪੂਰੀ ॥ ਪੂਜਜ ਜਗਤ ਕੇ ਸਤਗੁਰ ਥੀਏ ॥ ਰਿੱਧ ਸਿੱਧ ਨਵਨਿੱਧਿ ਗਹੀਏ ॥ ਬੋਲੇ ਗੁਰੂ ਸਭ ਕਿਰਪਾ ਥਾਰੀ ॥ ਨਹੀਂ ਤੋ ਹਮ ਸੇ ਫਿਰਤ ਅਪਾਰੀ ॥ ਸਿਰੀਚੰਦ ਖੁਸ਼ ਹੋਇ ਪਧਾਰੇ॥ਬਾਰ ਠਗਾਮ ਥਿਰੇ ਮੁਦ ਧਾਰੇ ॥ ਇਤ ਦਿਸ ਗੁਰੂ ਸੰਗਤ ਕੋ ਆਛੇ ॥ ਦੈ ਉਪਦੇਸ਼ ਨਿਤਾ ਪ੍ਰਤਿ ਕਾਛੇ ॥ ਲੋਕ ਉਭੈ ਤਿਨ ਕੇਰ ਸੁਧਾਰਤ॥ਮੁਕਤ ਭੁਕਤਿ ਦਾ ਸ਼ਬਦ ਉਚਾਰਤ ॥ ਕੀਰਤਨ ਕਥਾ ਨਿਤਾਪਤਿ ਹੋਵਤ ॥ ਸਿੱਖਨ ਕੇ ਸੰਸੇ ਦੁਖ ਖੋਵਤ ॥ ਅਸਨ ਬਸਨ ਗ੍ਰੀਬਨ ਕੋ ਮਿਲਹੀਂ ॥ ਦੋਇ ਵਕਤ ਸੰਗਤ ਬਹੁ ਭਿਲਹੀਂ ॥ ਆਨ ਦਿਵਾਨ ਲਗਤ ਹੈ ਜਬੈ ॥ ਕਰ ਦਰਸ਼ਨ ਗੁਰੂ ਕੋ ਸਿਖ ਸਭੈ। ਮਨ ਬਾਂਛਤ ਫਲ ਪਾਇ ਸਿਧਾਵੈਂ। ਜਯੋਂ ਸੁਰ ਤਰੁ ਤੇ ਸਭ ਵਰਸਾਵੈਂ ॥ ਕਾਰ ਬਾਰ ਗੁਰੂ ਘਰ ਕਾ ਜੇਤਾ ॥ ਚਲਿਓ ਜਾਤ ਬਿਨ ਜਤਨ ਸੁ ਤੇਤਾ ॥

—ᐩ॰ ॰ᐩ—

# ਉਪਦੇਸ਼ ਬਖਸ਼ੀਸ਼ਾਂ ਤੇ ਸਿੱਖਾਂ ਦੀਆਂ ਟਹਿਲਾਂ

(੧) ਸੋਮਾਨ ਨਾਮੀ ਅਰੋੜਾ ਸਿੱਖ ਜੇਹਲਮ ਦਾ ਰਹਿਣ ਵਾਲਾ ਘੁੰਗਣੀਆਂ ਦੀ ਛਾਬੜੀ ਲਾਕੇ ਗੁਰੂ ਜੀ ਦੇ ਤਲਾਉ ਪਾਸ ਆ ਬੈਠਦਾ ਜੋ ਕੁਛ ਨਫਾ ਖੱਟਦਾ ਉਸੇ ਨਾਲ ਡੰਗ ਵਲੰਗੀ ਝੱਟ ਨਿਬਾਹੁੰਦਾ ਹੁੰਦਾ ਸੀ। ਇਕ ਦਿਨ ਗੁਰੂ ਜੀ ਨੇ ਏਸ ਦੀ ਵੱਟਕ ਦੇ ਸਾਰੇ ਪੈਸੇ ਲੈਕੇ ਮਜੂਰਾਂ ਨੂੰ ਦੇ ਦਿਤੇ, ਏਹ ਓਸੇ ਤਰ੍ਹਾਂ ਖੁਸ਼ੀ ਨਾਲ ਘਰ ਤੁਰ ਗਿਆ। ਦੂਜੇ ਦਿਨ ਫੇਰ ਸਾਰੀ ਵੱਟਕ ਲੈ ਲਈ ਏਸੇ ਤਰਾਂ ਪੰਜ ਦਿਨ ਬ੍ਰਾਬਰ ਵੱਟਕ ਦੇਕੇ ਰਾਜੀ ਖੁਸ਼ੀ ਜਾਂਦਾ ਰਿਹਾ ਤੇ ਰਾਗ ਰੇਖ ਕੁਛ ਨਾ ਮੰਨਿਆ ਤਾਂ ਗੁਰੂ ਜੀ ਨੇ ਖੁਸ਼ੀ ਹੋਕੇ ਵਰ ਦਿੱਤਾ "ਸੁਮਾਨ ਸ਼ਾਹ ਬੇਪਰਵਾਹ ਗੁਰੂ ਕਾ ਸ਼ਾਹ" ਬਸ ਫੇਰ ਤਾਂ ਓਸਦੀ ਕਮਾਈ ਵਿੱਚ ਐਡੀ ਬਰਕਤ ਪਈ ਜੋ ਸ਼ਾਹੂਕਾਰ ਤੇ ਗੁਰੂ ਜੀ ਦਾ ਸੱਚਾ ਸਿਦਕੀ ਸਿੱਖ ਹੋ ਗਿਆ। ਓਸਦੇ ਪੁੱਤ੍ਰ ਰਾਮਸ਼ਾਹ ਨੂੰ ਗੁਰੂ ਅਰਜਨ ਜੀ ਨੇ ਮੁਲਤਾਨ ਤੋਂ ਸੱਖਰ ਤਕ ਦੀ ਸਿੱਖੀ ਬਖਸ਼ੀ ਤੇ ਓਸਨੇ ਗੁਰੂ ਜੀ ਦੀ ਸਿੱਖੀ ਬਹੁਤ ਵਧਾਈ। ਜਦ ਦਸਵੇਂ ਪਾਤਸ਼ਾਹ ਜੀ ਨੇ ਮਸੰਦ ਸਾੜੇ ਸੇ ਤਾਂ ਰਾਮ ਸ਼ਾਹ ਦੇ ਪੋਤ੍ਰੇ ਮੇਹਰ ਸ਼ਾਹ ਨੂੰ ਸੱਚਾ ਸਿੱਖ ਸਮਝ ਕੇ ਮਾਤਾ ਸਾਹਿਬ ਜੀਦੀ ਸਿਫਾਰਸ਼ ਨਾਲ ਅੰਮ੍ਰਿਤ ਛਕਾ ਕੇ ਸਿੰਘ ਸਜਾਯਾ ਸੀ ਤੇ ਮਸੰਦ ਦੀ ਜਗ੍ਹਾ "ਬਖਸ਼ਿੰਦ ਫਰਜ਼ੰਦ" ਖਿਤਾਬ ਬਖਸ਼ ਕੇ ਫੇਰ ਓਸੇ

ਮੁਲਕ ਵਿੱਚ ਭੇਜ ਦਿੱਤਾ ਸੀ। ਹੁਣ ਉਨ੍ਹਾਂ ਦੀ ਸਿੱਖੀ ਸੇਵਕੀ ਓਧਰੇ ਹੀ ਹੈ, ਪਰ ਗੱਦੀ ਜੇਹਲਮ ਵਿੱਚ ਹੈ ਜਿਸ ਪਰ ਹੁਣ ਮੇਹਰਸ਼ਾਹ ਸਿੰਘ ਤੋਂ ਚੌਥੀ ਪੀੜ੍ਹੀ ਅਤਰਸ਼ਾਹ ਸਿੰਘ ਮੌਜੂਦ ਹੈ ॥

(੨) ਇੱਕ ਪੰਡਿਤ ਬ੍ਰਹਮਚਾਰੀ ਤਪੱਸੀ ਗੁਰੂ ਜੀ ਪਾਸ ਕਈ ਦਿਨ ਰਹਿਕੇ ਸਤਸੰਗ ਕਰਦਾ ਰਿਹਾ। ਇਕ ਦਿਨ ਓਨ ਆਖਿਆ ਤੁਹਾਡੇ ਸਿੱਖ ਜੋ ਆਖਦੇ ਹਨ ਕਿ ਗੰਗਾ ਕੁਰਖੇਤ੍ਰ ਆਦਿਕ ਤੀਰਥ ਜੀਵ ਨੂੰ ਕੁਛ ਫਾਇਦਾ ਨਹੀਂ ਪੁਚਾਂਵਦੇ, ਜੇ ਏਹ ਸੱਚ ਹੈ ਤਾਂ ਗੁਰੂ ਅਮਰਦਾਸ ਜੀ ਬਾਈ ਵਾਰੀ ਗੰਗਾ ਇਸ਼ਨਾਨ ਕਿਉਂ ਗਏ ਸੀ ? ਤਾਂ ਗੁਰੂ ਜੀ ਨੇ ਏਹ ਬਚਨ ਉਚਾਰਨ ਕੀਤਾ—"ਗੰਗਾ ਜਮਨਾ ਸਰਸ੍ਵਤੀ ਕਰਹਿ ਉਦਮ ਧੂਰ ਸਾਧੂ ਕੀ ਤਾਈ। ਕਿਲਵਿਖ ਮੈਲ ਭਰੇ ਪਰੇ ਹਮਰ ਵਿੱਚ ਹਮਰੀ ਮੈਲ ਸਾਧੂ ਕੀ ਧੂਰਿ ਗਵਾਈ ॥ ਜੇਤੇ ਤੀਰਥ ਦੇਵੀ ਥਾਪੇ ਸਭ ਤਿਤਨੇ ਲੋਚੈ ਧੂਰ ਸਾਧੂ ਕੀ ਤਾਈ" ਇਤ੍ਯਾਦਿਕ ਪੰਡਿਤ ਜੀ ! ਗੁਰੂ ਸਾਹਿਬ ਵਰਗੇ ਮਹਾਤਮਾਂ ਈਸ਼੍ਵਰ ਦੇ ਭਜਨ ਕਰਨੇ ਕਰ ਸੁੱਤੇ ਹੀ ਪਵਿੱਤ੍ਰ ਹੁੰਦੇ ਹਨ ਤੇ ਤੀਰਥਾਂ ਤੇ ਤੀਰਥਾਂ ਦੇ ਯਾਤ੍ਰੀਆਂ ਨੂੰ ਸਗੋਂ ਪਵਿੱਤ੍ਰ ਕਰਨ ਜਾਂਦੇ ਹਨ:— "ਗੁਰੁ ਅਮਰਦਾਸ ਜਿਨ ਪਰਸਿਅਉ ਸਿ ਪਸੁ ਪਰੇਤ ਸੁਰ ਨਰ ਭਯਉ" ਏਹੋ ਪ੍ਰਸੰਗ ਭਾਗਵਤ ਆਦਿਕ ਪੁਰਾਣਾਂ ਵਿੱਚ ਭੀ ਲਿਖਿਆ ਹੈ।ਏਹ ਸੁਣ ਪੰਡਿਤ ਸੱਤ ਬਚਨ ਕਹਿ ਸੇਵਾ ਵਿਖੇ ਹਾਜ਼ਰ ਰਹਿਣ ਲੱਗਾ ॥

(੩) ਇਕ ਦਿਨ ਕੰਨ ਪਾਟੇ ਜੋਗੀਆਂ ਦੀ ਜਮਾਤ ਆਈ, ਓਨ੍ਹਾਂ ਆਖਿਆ ਜਿਸਤਰਾਂ ਤੁਸੀ ਪ੍ਰਮੇਸ਼੍ਰ ਦੀ ਭਗਤੀ ਕਰਦੇ ਹੋ ਜੇਕਰ ਜੋਗ ਮਾਰਗ ਗੋਰਖ ਦਾ ਮਤ ਧਾਰੋ ਤਾਂ ਦਿੱਬਜ ਦ੍ਰਿਸ਼ਟੀ ਹੋ ਜਾਵੇ ਤੇ ਸਮਾਧੀ ਲਾਕੇ ਪਰਮਾਨੰਦ ਵਿੱਚ ਮਗਨ ਬਣੇ ਰਹੋ। ਇਸ ਪਰ ਗੁਰੂ ਜੀ ਨੇ ਸ਼ਬਦ ਉਚਾਰਿਆ:—

## ਆਸਾ ਮਹਲਾ ੪

ਹਥਿਕਰਿ ਤੰਤੁ ਬਜਾਵੈ ਜੋਗੀ ਥੋਥਰ ਬਾਜੈ ਬੇਨ ॥ ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥ ੧ ॥ ਜੋਗੀ ਹਰਿ ਦੇਹੁ ਮਤੀ ਉਪਦੇਸੁ ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮੁ ਆਦੇਸ ॥ ੧ ॥ ਰਹਾਉ ॥ ਗਾਵਹਿ ਰਾਗ ਭਾਤ ਬਹੁ ਬੋਲਹਿ ਇਹ ਮਨੂਆ ਖੇਲੈ ਖੇਲ ॥ ਜੋਵਹਿ ਕੂਪ ਸਿੰਚਨਕਉ ਬਸੁਧਾ ਉਠ ਬੈਲ ਗਏ ਚਰਿ ਬੇਲ ॥ ੨ ॥ ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥ ਮਨੂਆ ਅਸਥਿਰ ਬੈਲ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥ ੩ ॥ ਜੋਗੀ ਜੰਗਮੁ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲੁ ॥ ਜਨ ਨਾਨਕ ਕੇ ਪ੍ਰਭੁ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥ ੪ ॥

ਇਤਜਾਦਿਕ ਹੋਰ ਭੀ ਸ਼ਬਦ ਸੁਣ ਕੇ ਜੋਗੀ ਫਕੀਰ ਜੋ ਪ੍ਰੀਖਯਾ ਕਰਨ ਆਏ ਸੇ, ਆਦੇਸ ਕਰ ਚਲੇ ਗਏ ॥

(੪) ਇਕ ਬੈਰਾੜ "ਉਦਮ" ਨਾਮ ਬਿੰਝੂ ਪਿੰਡ ਦੇ ਰਹਿਣਵਾਲਾ, ਪੁਤ੍ਰ ਹੀਨ, ਬੇਟੀ, ਇਸਤ੍ਰੀ ਸਮੇਤ ਗੁਰੂ ਜੀ ਦੀ ਸ਼ਰਨ ਆਯਾ। ਉਪਦੇਸ਼ ਧਾਰਨ ਕਰ ਦੋਵੇਂ ਲੰਗਰ ਦੀ ਸੇਵਾ ਕਰਨ ਲਗੇ। ਦੋ ਭਾਰ ਲੱਕੜਾਂ ਦੇ ਰੋਜ ਲਿਆਉਣ, ਇਕ ਲੰਗਰ ਵਿਚ ਪਾ ਦੇਣ ਤੇ ਇੱਕ ਜਮਾਂ ਰੱਖਣ ਤੇ ਸ੍ਵਾਸ ਸ੍ਵਾਸ ਵਾਹਿਗੁਰੂ ਵਾਹਿਗੁਰੂ ਸਿਮਰਣ, ਮਨ ਨੀਵਾਂ ਰੱਖਣ। ਏਸੇ ਤਰਾਂ ਚਾਰ ਬਰਸ ਸੇਵਾ ਕੀਤੀ। ਇਕ ਵਾਰੀ ਡਾਢੀ ਝੜੀ ਲਗੀ,ਉਨ੍ਹਾਂ ਦੇ ਬਾਲਣ ਤੋਂ ਬਿਨਾ ਹੋਰ ਕਿਤੋਂ ਬਾਲਣ ਨਾ ਲੱਭਿਆ, ਪੋਹ ਮਹੀਨਾ ਹੋਣੇ ਕਰ ਸੰਗਤ ਪਾਲੇ ਨੇ ਬਹੁਤ ਸਤਾਈ ਤਾਂ ਭਾਈ ਉੱਦਮ ਨੇ ਸੁੱਕਾ ਅੰਦਰੋਂ ਬਾਲਣ ਕੱਢ ਕੇ ਸਭ ਨੂੰ ਅੱਗ ਸਿਕਾਈ, ਨਾਲੇ ਲੰਗਰ ਵਾਸਤੇ ਬਹੁਤ ਭਾਰ ਲਕੜੀਆਂ ਦੇ ਦਿੱਤੇ, ਜਿਸ ਪਰ ਖੁਸ਼ੀ ਹੋ ਕੇ ਗੁਰੂ ਜੀ ਨੇ ਆਖਿਆ ਭਾਈ ਉਦਮਾ "ਤੇਰੀ ਘਾਲ ਥਾਇ ਪਈ ਹੈ, ਜੋ ਕੁਛ ਮੰਗਣਾ ਹੈ ਸੋ ਮੰਗ" ਭਾਈ ਉਦਮ ਤਾਂ ਚੁਪ ਕਰ ਰਿਹਾ, ਪਰ ਓਸਦੀ ਬੇਟੀ ਨੇ ਬੇਨਤੀ ਕੀਤੀ, ਇਕ ਭਰਾ (ਭਾਈ) ਮੈਨੂੰ ਬਖਸ਼ੋ। ਐਸਾ ਹੀ ਹੋਯਾ। ਭਗਤੂ ਨਾਮ ਪੁੱਤ੍ਰ 'ਉਦਮ' ਦੇ ਘਰ ਜੰਮਿਆ ਜੋ ਸੱਤਵੇਂ ਗੁਰੂ ਜੀ ਤਕ ਗੁਰੂ ਘਰ ਦੀ ਟਹਿਲ ਕਰਦਾ ਰਿਹਾ। ਓਸੇ ਦੀ ਸੰਤਾਨ ਵਿੱਚੋਂ ਕੈਂਥਲ ਵਾਲੇ ਰਾਜੇ ਭਾਈ ਲਾਲ ਸਿੰਘ, ਉਦੇ ਸਿੰਘ ਹੋਏ, ਜਿਨ੍ਹਾਂ ਨੇ ਬਹੁਤ

ਧਨ ਤੇ ਦੋ ਪਿੰਡ ਜਾਗੀਰ ਦੇ ਕੇ ਭਾਈ ਸੰਤੋਖ ਸਿੰਘ ਜੀ ਆਦਿਕ ਕਵੀਸ਼ਰਾਂ ਤੋਂ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਗ੍ਰੰਥ ਬਨਵਾਯਾ ਜੋ ਸੰ: ੧੮੯੮ ਬਿ: ਨੂੰ ਤਯਾਰ ਹੋਯਾ। ਅਰਨੌਲੀ, ਸਾਧੂਵਾਲ, ਭੂੰਬਾ, ਚਕ ਆਦਿਕ ਅਨੇਕ ਜਗਾ ਉਸੇ ਭਗਤੂ ਦੀ ਔਲਾਦ ਦੇ ਸਰਦਾਰ ਹਨ ॥

(੫) ਭਾਈ ਤੀਰਥਾ ਖੱਤ੍ਰੀ ਸੰਭੜਿਆਲੀਆ, ਬਿਸ਼ਨ ਦਾਸ, ਮਾਣਕ ਚੰਦ, ਮਹਾਨੰਦ, ਬਿਧੀਚੰਦ ਆਦਿਕ ਬਹੁਤ ਸਿੱਖਾਂ ਨੇ ਗੁਰੂ ਸਾਹਿਬ ਜੀ ਪਾਸ ਆਕੇ ਬੇਨਤੀ ਕੀਤੀ, ਸਚੇ ਪਾਤਸ਼ਾਹ! ਜਨਮ ਮਰਣ ਦਾ ਤ੍ਰਾਸ ਤੇ ਜਮ ਲੋਕ ਦਾ ਭੈ ਬੱਡਾ ਭਾਰੀ ਸੁਣੀਦਾਹੈ, ਨਾਲੇ ਰਾਗ, ਦ੍ਵੈਖ ਕਾਮ, ਕ੍ਰੋਧ, ਲੋਭ ਆਦਿਕ ਬਿਕਾਰ ਬਹੁਤ ਦੁਖ ਦਿੰਦੇ ਹਨ। ਆਪ ਸੱਚੇ ਸਤਗੁਰੂ ਹੋ ਕ੍ਰਿਪਾ ਕਰਕੇ ਸਾਨੂੰ ਕੁਟੰਬ ਸਮੇਤ ਸੰਸਾਰ ਥੀਂ ਪਾਰ ਕਰੋ। ਗੁਰੂ ਸਾਹਿਬ ਜੀ ਨੇ ਖੁਸ਼ੀ ਨਾਲ ਆਖਿਆ ਟੱਬਰ ਸਮੇਤ ਮਨ ਤਨ ਧਨ ਕਰਕੇ ਸਿੱਖਾਂ ਸਾਧਾਂ ਦੀ ਸੇਵਾ ਤੇ ਸਤਸੰਗ ਕੀਤਾ ਕਰੋ, ਆਪਨੂੰ ਵਾਹਿਗੁਰੂ ਦੇ ਸੇਵਕ ਮੰਨੋਂ। ਓਹਨਾਂ ਆਖਿਆ, ਮਹਾਰਾਜ! ਕੁਟੰਬ ਦਾ ਵਿਹਾਰ ਨਹੀਂ ਚਲਦਾ। ਗੁਰੂ ਜੀ ਨੇ ਆਖਿਆ ਭਰੋਸਾ ਚਾਹੀਦਾ ਹੈ, ਕਿਉਂਕਿ ਜਿਵੂੰ ਖੂਹ ਵਿੱਚ ਤ ਂਬਥੇਰਾ ਜਲ ਹੈ ਪਰ ਮਿਲਦਾ ਓਤਨਾ ਹੀ ਹੈ ਜਿਤਨਾ ਭਾਂਡਾ ਵਾਹਉਗੇ, ਏਸੇ ਤਰਾਂ ਸਾਰੀ ਸ੍ਰਿਸ਼ਟੀ ਅਨੇਕ ਪਦਾਰਥਾਂ ਨਾਲ ਭਰੀ ਪਈ ਹੈ, ਪਰ ਜਿਤਨਾ ਜਿਤਨਾ ਜਿਸਦਾ ਭਾਗ ਹੈ ਓਤਨਾ ਹੀ ਪਦਾਰਥ ਮਿਲਦਾ ਹੈ (ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ

ਬਹੁਤੇਰਾ ਧਾਵੈ" ਭਰੋਸਾ ਰੱਖ ਕੇ ਜਦ ਤੁਸੀਂ ਭਗਤੀ ਭਜਨ ਦਾ ਅਭਯਾਸ ਕਰੋਗੇ ਤਾਂ ਚਿੱਤ ਬ੍ਰਿਤੀ ਆਪੇ ਸਾਂਤਿ ਹੋ ਜਾਊ ਤੇ ਆਤਮਾ ਪ੍ਰਮਾਤਮਾ ਦਾ ਸਾਖਯਾਤ ਗਯਾਨ ਹੋਕੇ ਜਨਮ ਮਰਨ, ਨਰਕ ਸੁਰਗ, ਕਾਮ ਕ੍ਰੋਧਾਦਿਕ ਦੁਖਦਾਈ ਦ੍ਵੰਦ ਭਾਵ ਸਭ ਮਿਟ ਜਾਣਗੇ ਤੁਸੀਂ ਕੇਵਲ ਆਪਣੀ ਸੰਪਤਾ ਤੇ ਕਰਤੱਬਤਾ ਦਾ ਹੰਕਾਰ ਛੱਡ ਰੱਖੋ, ਹੋਰ ਭਾਵੇਂ ਗ੍ਰਿਸਤ ਦੇ ਧੰਧੇ ਰਾਤ ਦਿਨ ਕਰੋ, ਨੰਗੇ ਭੁੱਖੇ ਨੂੰ ਸ਼ਰਧਾ ਨਾਲ ਭੋਜਨ ਦਿਓ, ਹਰ ਕਾਰਜ ਦੇ ਆਰੰਭ ਵਿੱਚ ਅਰਦਾਸ ਕਰੋ ਤਾਂ ਸਭ ਕਾਰਜ ਰਾਸ ਰਹਿਣਗੇ। ਕਮਾਈ ਵਿੱਚੋਂ ਦਸਵਾਂ ਹਿੱਸਾ ਅਭਯਾ-ਗਤਾਂ ਨੂੰ ਖੁਵਾਓ, ਸਤਸੰਗਤ ਭਜਨ ਬਾਣੀ ਕਰੋ, ਏਸੇ ਵਿੱਚ ਤੁਹਾਡੀ ਕਲਿਆਣ ਹੈ। ਮੁੰਡ ਮੁੰਡਾਏ, ਖਾਕ ਰਮਾਏ, ਗੇਰੂਏ ਬਸਤ੍ਰ ਰੰਗਾਏ, ਤੀਰਥ ਭ੍ਰਮਾਏ, ਤਪ ਤਪਾਏ, ਕਲਯਾਣ ਨਹੀਂ ਹੁੰਦੀ। ਗ੍ਰੇਹੀ ਦੀ ਮੁਕਤੀ ਸੇਵਾ, ਭਗਤੀ ਨਿੰਮ੍ਰਿਤਾ ਸ਼ਰਧਾ ਨਾਲ ਕਰਨੇ ਕਰ ਹੁੰਦੀ ਹੈ। ਏਹ ਉਪਦੇਸ਼ ਸੁਣ ਕੇ ਸਭ ਸਿਖ ਧਾਰਨ ਕਰ ਜਥਾ ਜੋਗ ਭਗਤੀ ਗਿਆਨ ਨੂੰ ਪ੍ਰਾਪਤ ਹੋਕੇ ਮੁਕਤਿ ਦੇ ਅਧਿਕਾਰੀ ਹੋਕੇ ਜਨਮ ਮਰਨ ਦੇ ਭੈ ਤੋਂ ਛੁਟ ਗਏ ॥

## ਗੁਰੂ ਅਰਜਨ ਜੀ ਦਾ ਲਾਹੌਰ ਜਾਣਾ ਤੇ ਮੁੜਨਾ ਗੱਦੀ ਮਿਲਣੀ, ਤੇ ਪ੍ਰਿਥੀ ਚੰਦ ਦਾ ਬਿਬਾਦ

ਵੈਸਾਖ ਸੰਮਤ ੧੬੩੭ ਬਿ: ਨੂੰ ਸਹਾਰੀਮੱਲ ਗੁਰੂ

ਰਾਮਦਾਸ ਜੀ ਦੇ ਤਾਏ ਦੇ ਪੁੱਤ੍ਰ ਨੇ ਗੁਰੂ ਜੀ ਪਾਸ ਆਕੇ ਪ੍ਰਾਰਥਨਾ ਕੀਤੀ ਕਿ ਤੁਹਾਡੇ ਭਤੀਜੇ ਦਾ ਵਿਆਹ ਹੈ ਸੋ ਆਪ ਨੂੰ ਜ਼ਰੂਰ ਚੱਲਨਾ ਚਾਹੀਦਾ ਹੈ, ਕਿਉਂਕਿ ਇਸ ਵਿੱਚ ਸਾਡੀ ਇੱਜ਼ਤ ਤੇ ਵਡਿਆਈ ਹੋਵੇਗੀ। ਗੁਰੂ ਜੀ ਨੇ ਆਖਿਆ ਸਾਡੇ ਗਿਆਂ ਸੰਗਤ ਬਹੁਤ ਕੱਠੀ ਹੋਜਾਏਗੀ ਤੇ ਖਬਰੇ ਕੁੜਮਾਂ ਦੀ ਬਦਨਾਮੀ ਹੋ ਜਾਏ, ਕਜੋਂ ਕਿ ਸੰਗਤ ਨੂੰ ਲੰਗਰ ਦੇਣਾ ਹੋਰ ਤਰ੍ਹਾਂ ਦਾ ਕੰਮ ਹੈ। ਸੋ ਤੁਸੀ ਸਾਡੇ ਪੁੱਤ੍ਰ ਨੂੰ ਲੈ ਜਾਓ। ਏਹ ਕਹਿਕੇ ਪ੍ਰਿਥੀ ਚੰਦ ਜੀ ਨੂੰ ਆਖਜਾ, ਸਹਾਰੀ ਮੱਲਦੇ ਪੁਤ੍ਰਦੇ ਵਿਆਹ ਵਿੱਚ ਤੁਸੀਂ ਲਾਹੌਰ ਜਾਓ, ਕਿਉਂਕੇ ਤੁਸੀਂ ਸਜਾਣੇ ਹੋ! ਨਾਲੇ ਸਾਰੇ ਭਾਈ ਚਾਰੇ ਤੇ ਸਾਕਾਂ ਅੰਗਾਂ ਦੀ ਜਾਣ ਪਛਾਣ ਹੋ ਜਾਊ। ਪ੍ਰਿਥੀਚੰਦ ਜੀ ਨੇ ਸੋਚਿਆ ਭਈ ਜੇ ਮੈਂ ਗਿਆ ਤਦ ਇਕ ਤਾਂ ਪੂਜਾ ਦਾ ਰੁਪਯਾ (ਗੁਰੂ) ਅਰਜਨਦੇਵ ਸਾਂਭ ਲਊ ਤੇ ਦੂਜੇ ਐਸਾ ਨਾ ਹੋਵੇ ਜੋ ਮੇਰੇ ਪਿੱਛੋਂ ਗੁਰਿਆਈ ਭੀ ਏਸੇ ਨੂੰ ਦੇ ਦੇਣ। ਏਹੋ ਜਹੇ ਫਿਕਰ ਕਰਕੇ ਅਰਜ਼ ਕੀਤੀ ਕਿ ਮੇਰੇ ਗਏ ਪਿਛੋਂ ਕੰਮ ਨਹੀਂ ਚੱਲੇਗਾ, ਆਏ ਗਏ ਦਾ ਆਦਰ ਯਥਾ ਜੋਗ ਕਰਨਾ, ਲੰਗਰ ਵਿੱਚ ਰਸਤ ਦੇਣੀ ਤੇ ਸੰਗਤ ਦੀ ਸੰਭਾਲ ਕਰਣੀ ਅਣਜਾਣ ਤੋਂ ਨਹੀਂ ਹੋ ਸਕਦੀ, ਤੁਸੀਂ ਅਰਜਨ ਦੇਵ ਨੂੰ ਭੇਜੋ। ਗੁਰੂ ਜੀ ਬੋਲੇ ਤੈਨੂੰ ਹੀ ਜਾਣਾ ਜੋਗ ਹੈ, ਕੰਮ ਸਭ ਗੁਰੂ ਹੀ ਸੁਧਾਰਨੇ ਵਾਲਾ ਹੈ, ਕਿਸੇ ਆਦਮੀ ਦੇ ਸਵਾਰਨੇ ਜੋਗ ਨਹੀਂ। ਤਦ ਪ੍ਰਿਥੀਚੰਦ ਨੇ ਆਖਿਆ ਤੁਸੀਂ ਭੋਲੇ ਹੋ, ਤੁਸਾਂ ਨੂੰ ਵਿਹਾਰ ਦੀ ਖਬਰ ਨਹੀਂ, ਮੇਰੇ ਬਿਨਾਂ ਵਿਹਾਰ

ਨਹੀਂ ਚੱਲ ਸਕਦਾ। ਗੁਰੂ ਸਾਹਿਬ ਨੇ ਓਸਦੀ ਖੁਦਿਆਈ ਸਮਝਕੇ ਮਹਾਂਦੇਵ ਨੂੰ ਆਖਿਆ ਤਾਂ ਓਹ ਬੋਲਿਆ ਮੈਨੂੰ ਤਾਂ ਏਤਨੀ ਖਬਰ ਹੀ ਨਹੀਂ ਕਿ ਭੈਣ ਕੌਣ ਹੈ ਤੇ ਭਾਈ ਕੌਣ ਹੈ ? ਗੁਰੂ ਜੀ ਨੇ ਓਸਦਾ ਮਸਤ ਸੁਭਾਵ ਸਮਝਕੇ ਗੁਰੂ ਅਰਜਨ ਜੀ ਵੱਲ ਧਿਆਨ ਕੀਤਾ (ਇਹਨਾਂ ਨੇ ਪਿਤਾ ਦੇ ਸਾਹਮਣੇ ਕਦੇ ਜਵਾਬ ਨਹੀਂ ਕੀਤਾ ਸੀ, ਸਦਾ ਨੀਵੀਂ ਧੌਣ ਕਰਕੇ ਨਿੰਮ੍ਰੀ ਭਾਵ ਸੀਲ ਸੁਭਾਵ ਟਹਿਲ ਵਿੱਚ ਰਹਿੰਦੇ ਸੇ)ਏਹਨਾਂ ਨੇ ਆਪਣੇ ਪਿਤਾ ਗੁਰੂ ਜੀ ਦੀ ਮਨਸ਼ਾ ਵੇਖਕੇ ਤਿਆਰੀ ਕਰ ਲਈ । ਗੁਰੂ ਜੀ ਨੇ ਆਖਿਆ ਇੱਕ ਮਹੀਨਾ ਸਹਾਰੀ ਮੱਲ ਦੇ ਘਰ ਰਹਿਕੇ ਫੇਰ ਤੁਸਾਂ ਸੰਗਤਾਂ ਨੂੰ ਉਪਦੇਸ਼ ਦੇਣਾ ਤੇ ਸਾਡੇ ਬੁਲਾਏ ਬਿਨਾਂ ਨਾ ਆਵਣਾ ਗੁਰੂ ਅਰਜਨ ਦੇਵ ਜੀ ਸੱਤ ਬਚਨ ਕਹਿਕੇ ਆਗਿਆ ਲੈਕੇ ਆਪਣੀ ਮਾਤਾ ਬੀਬੀ ਭਾਨੀ ਜੀ ਨੂੰ ਮੱਥਾ ਟੇਕਣ ਗਏ ਤਾਂ ਓਹਨਾਂ ਨੇ ਬੀ ਪਿਆਰ ਦੇਕੇ ਆਖਿਆਃ ਬੇਟਾ ! ਮਾਤਾ ਪਿਤਾ ਦੀ ਆਗਿਆ ਮੰਨਣੀ ਪੁੱਤ੍ਰ ਦਾ ਮੁਖ੍ਯ ਧਰਮ ਹੈ।ਪ੍ਰਿਥੀਏ ਦਾ ਹੰਕਾਰੀ ਤੇ ਲੋਭੀ ਸੁਭਾਵ ਹੈ, ਮਹਾਂ ਦੇਵ ਮਸਤ ਹੈ, ਤੁਸੀ ਪਿਤਾ ਦੀ ਸੇਵਾ ਵਿੱਚ ਆਗਿਆ ਅਨੁਸਾਰ ਰਹਿਣਾ, ਗੁਰੂ ਦੇ ਘਰ ਸੇਵਾ ਦੀ ਵਡ੍ਯਾਈ ਹੈ ਤੇ ਉਦਾਰ ਚਿੱਤ ਸੱਚੇ ਸੇਵਕ ਨੂੰ ਗੁਰਿਆਈ ਮਿਲਦੀ ਹੈ, ਦੂਸਰੇ ਨੂੰ ਨਹੀਂ । ਏਹੋ ਬਚਨ ਰਿਦੇ ਵਿੱਚ ਧਾਰਨ ਕਰਕੇ ਗੁਰੂ ਅਰਜਨ ਸਾਹਿਬ ਜੀ ਸਹਾਰੀ ਮੱਲ ਨਾਲ ਗਏ, ਵਿਆਹ ਵਿੱਚ ਸਭਨੂੰ ਮਿਲੇ ਗਿਲੇ ਤੇ ਸਭ ਨੂੰ ਖੁਸ਼ੀ ਰੱਖ੍ਯਾ,ਪਰ ਆਪ

ਚਾਉ ਤਮਾਸ਼ੇ ਵਿੱਚ ਸਾਂਝੀ ਕਦੇ ਨਾ ਹੋਏ, ਭਜਨ ਪਾਠ ਸੰਗਤ ਨੂੰ ਉਪਦੇਸ਼ ਕਰਦੇ ਰਹੇ। ਜਦ ਕਈ ਮਹੀਨੇ ਲਾਹੌਰ ਰਹੇ ਤਾਂ ਕੋਈ ਬੁਲਾਵਾ ਗੁਰੂ ਰਾਮਦਾਸ ਜੀ ਵੱਲੋਂ ਨਾ ਆਯਾ, ਤਾਂ ਕਦੇ ਕੋਠੇ ਉਤੇ ਚੜ੍ਹਕੇ ਰਾਹ ਵੱਲ ਤੱਕਦੇ, ਕਦੇ ਸ਼ਹਿਰੋਂ ਬਾਹਰ ਰਾਹ ਉਤੇ ਜਾ ਖੜੇ ਹੁੰਦੇ ਤੇ ਗੁਰੂ ਸਾਹਿਬ ਦੇ ਦਰਸ਼ਨ ਦਾ ਅਜੇਹਾ ਪ੍ਰੇਮ ਲੱਗਾ ਜੋ ਖਾਣਾ, ਪੀਣਾ, ਸੌਣਾ ਹੱਸਣਾ ਸਭ ਛੁਟ ਗਿਆ, ਅਰ ਵੈਰਾਗ ਵਿੱਚ ਆਕੇ ਏਹ ਸ਼ਬਦ ਗਾਵਿਆਂ:-

## ਸੋਰਠ ਮਹਲਾ ੫

ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿਚਮਕਿ ਡਰਾਇਓ ॥ ਸੇਜ ਇਕੇਲੀ ਨੀਦ ਨਹਿ ਨੈਨਹ ਪਿਰੁ ਪਰਦੇਸਿ ਸਿਧਾਇਓ ॥ ੧ ॥ ਹੁਣਿ ਨਹੀ ਸੰਦੇਸਰੋ ਮਾਇਓ ॥ ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ॥੧॥ ਰਹਾਉ॥ ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥ ਮੰਦਰਿ ਚਰਿਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥ ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥ ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ ॥ ੩ ॥ ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥ ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ

ਦਇਆਰੁ ਬੀਠਲੋ ਪਾਇਓ ॥ ੪ ॥ ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾ-ਇਓ ਸਰਬ ਗੁਨਾ ਨਿਧਿ ਰਾਇਓ ॥

ਏਹੋ ਜੇਹੇ ਕਈ ਸ਼ਬਦ ਪਰੇਮ ਦੇ ਵੱਸ ਹੋਕੇ ਉਚਾਰੇ ਤੇ ਗਾਉਂਦੇ ਰਹੇ, ਪਰ ਜਦ ਮੂਲੋਂ ਹੀ ਮਨ ਨਾ ਠਹਿਰ ਸਕਿਆ ਤਾਂ ਏਹ ਪ੍ਰਾਰਥਨਾ ਪੱਤ੍ਰ ਲਿਖਕੇ ਸਿਖ ਦੇ ਹੱਥ ਗੁਰੂ ਜੀ ਵੱਲ ਭੇਜ ਦਿੱਤਾ ॥ ਯਥਾ :-

ਮਾਝ ਮਹਲਾ ੫ ॥ "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥"

ਪ੍ਰਿਥੀ ਚੰਦ ਨੇ ਏਹ ਚਿਠੀ ਸਿੱਖ ਤੋਂ ਲੈਕੇ ਜਾਂ ਪੜ੍ਹੀ ਤਾਂ ਸੋਚਿਆ ਕਿ ਜੇ ਇਹ ਚਿੱਠੀ ਗੁਰਾਂ ਨੂੰ ਦਿਖਾਈ ਤਾਂ ਅਰਜਨ ਨੂੰ ਬੁਲਾਕੇ ਗੁਰਿਆਈ ਦੇ ਦੇਣਗੇ, ਏਹੋ ਵਿਚਾਰਕੇ ਸਿੱਖ ਨੂੰ ਪ੍ਰਸ਼ਾਦ ਛਕਾਕੇ ਤੋਰ ਦਿੱਤਾ। ਗੁਰੂ ਅਰਜਨ ਜੀ ਨੇ ਵੀਹ ਦਿਨ ਚਿੱਠੀ ਦਾ ਜਵਾਬ ਉਡੀਕ ਕੇ ਫੇਰ ਦੂਜੀ ਏਹ ਚਿਠੀ ਲਿਖੀ। ਯਥਾ :-

"ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥ ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥ ਧੰਨ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ ਘੋਲੀ ਹਉ ਘੋਲਿ

ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥
॥ ੧ ॥ ਰਹਾਉ ॥

ਏਹ ਚਿੱਠੀ ਭੀ ਉਸੇ ਤਰਾਂ ਲੈਕੇ ਪ੍ਰਿਥੀਚੰਦ ਨੇ ਸਿੱਖ ਨੂੰ ਮੋੜ ਛੱਡਿਆ। ਗੁਰੂ ਅਰਜਨ ਦੇਵ ਜੀ ਨੇ ਫੇਰ ਇਕ ਮਹੀਨਾ ਉਡੀਕ ਕੇ ਇਹ ਤੀਜੀ ਚਿੱਠੀ ਲਿਖੀ, ਯਥਾ:--

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ।
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ
ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ
ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ
ਜੀਉ ॥ ੧ ॥

ਏਹ ਅਰਦਾਸ ਦੇਕੇ ਸਿੱਖ ਨੂੰ ਆਖਣਾ ਬਿਨਾਂ ਗੁਰੂਜੀ ਦੇ ਹੋਰ ਕਿਸੇ ਦੇ ਹੱਥ ਨਾਂ ਦੇਵੀਂ।ਏਹ ਚਿੱਠੀ ਲੈਕੇ ਜਦ ਸਿੱਖ ਆਯਾ ਤਾਂ ਉਸ ਵੇਲੇ ਗੁਰੂ ਰਾਮਦਾਸ ਜੀ ਪਾਸਪ੍ਰਿਥੀ ਚੰਦ ਨਹੀਂ ਸੀ,ਭਾਵੇਂ ਉਸਦੇ ਆਦਮੀ ਤਾਂ ਮੰਗ ਰਹੇ ਸੇ ਪਰ ਉਸ ਸਿੱਖ ਨੇ ਗੁਰੂਜੀ ਅੱਗੇ ਹੀ ਜਾ ਰੱਖੀ॥ ਜਾਂ ਪੜ੍ਹੀ ਅਤੇ ਤੀਸਰਾ ਅੰਕ ਦੇਖਣਾ ਤਾਂ ਗੁਰੂ ਜੀ ਨੇ ਪ੍ਰਿਥੀਚੰਦ ਨੂੰ ਪੁਛਿਆ ਕੋਈ ਚਿੱਠੀ ਅਰਜਨ ਦੀ ਤੇਰੇ ਪਾਸ ਆਈ ਹੈ? ਪ੍ਰਿਥੀਚੰਦ ਨੇ(ਜੋ ਪਹਿਲੇ ਹੀ ਗੁਰੂ ਅਰਜਨ ਜੀ ਨੂੰ ਪਿਤਾ ਦਾ ਆਗਯਾਕਾਰੀ ਤੇ ਸੇਵਾ ਵਿਚ ਹਾਜ਼ਰ ਰਹਿੰਦਾ ਦੇਖ ਕੇ ਸੜਦਾ ਬਲਦਾ ਰਹਿੰਦਾ ਸੀ ਤੇ ਚਿੱਠੀਆਂ ਭੀ ਏਸੇ ਕਰਕੇ ਲੁਕਾਈਆਂ ਸਨ ਭਈ ਚਿੱਠੀ ਵੇਖ ਕੇ ਕਿਤੇ ਗੁਰੂ ਅਰਜਨ ਜੀ ਨੂੰ ਬੁਲਾਕੇ ਗੁਰਿਆਈ ਨ

ਦੇ ਦੇਣ, ਏਸੇ ਲਈ ਸਾਫ ਨੰਨਾ ਧਰ ਗਿਆ ਤੇ ਆਖਿਓਸੁ ਮੇਰੇ ਪਾਸ ਕੋਈ ਚਿਠੀ ਨਹੀਂ ਆਈ । ਗੁਰੂ ਜੀ ਬੋਲੇ ਜੇਕਰ ਆਈ ਹੈ ਤਾਂ ਦੇ ਛੱਡ । ਪ੍ਰਿਥੀਚੰਦ ਕੜਕ ਕੇ ਬੋਲਿਆ ਕੀ ਕੋਈ ਹੁੰਡੀ ਸੀ ਜੋ ਮੈਂ ਮਾਰ ਲਈ ? ਲਾਹੌਰੀ ਸਿੱਖ ਭੀ ਸਾਹਮਣੇ ਹੋਯਾ ਪਰ ਪ੍ਰਿਥੀ ਚੰਦ ਤਾਂ ਭੀ ਮੁਕਰਿਆ ਹੀ ਰਿਹਾ ਤੇ ਉਲਟਾ ਆਖਣ ਲੱਗਾ ਮੈਂ ਜਾਣ ਲਿਆ ਹੈ ਜੋ ਤੁਸੀ ਮੇਰਾ ਹੱਕ ਮਾਰ ਕੇ ਅਨਯਾਇ ਕਰਨਾ ਚਾਹੁੰਦੇ ਹੋ ਤੇ ਗੁਰਿਆਈ ਅਰਜਨ ਨੂੰ ਦੇਣ ਲਈ ਮੈਨੂੰ ਝੂਠੀ ਤੋਹਮਤ ਲਾਉਂਦੇ ਹੋ। ਭਲਾ ਤੁਸੀ ਓਸਨੂੰ ਗੁਰਿਆਈ ਦਿਓ, ਦੇਖਾਂ ਮੈਂ ਕੈਸੇ ਚਣੇ ਚਬਾਵਾਂਗਾ। ਇਸ ਪ੍ਰਕਾਰ ਛਲ ਕਪਟ ਦੇ ਭਰੇ ਹੋਏ ਤੇ ਹੰਕਾਰ ਸੰਯੁਗਤ ਬਚਨ ਸੁਣਕੇ ਗੁਰੂਜੀਨੇ ਤਲਾਸ਼ੀ ਕਰਾਕੇ ਓਸ ਦੇ ਜਾਮੇਂ ਵਿਚੋਂ ਦੋਵੇਂ ਚਿੱਠੀਆਂ ਕਢਾ ਲਈਆਂ ਤੇ ਆਖਿਆ ਕਿਉਂ 'ਨਾਲੇ ਚੋਰ ਨਾਲੇ ਚਤਰ' ਤੂੰ ਤਾਂ ਬਡਾ ਬੁਰਾ ਖੋਟਾ ਆਦਮੀ ਤੇ ਮਿਸਕ ਮੀਣਾ ਹੈਂ ॥ ਪ੍ਰਿਥੀਏ ਨੇ ਫੇਰ ਭੀ ਆਖਯਾ ਤੁਸੀ ਆਪੇ ਹੀ ਚਤੁਰ ਚੋਰ ਹੋ, ਮੇਰੇ ਖੀਸੇ ਵਿੱਚ ਚਿੱਠੀਆਂ ਰਖਵਾ ਕੇ ਆਪੇ ਕਢਵਾਈਆਂ ਜੇ। ਭਲਾ ਏਹਨੀਂ ਗੱਲੀਂ ਕੀ ਹੋ ਸਕਦਾ ਹੈ, ਗੁਰਿਆਈ ਤਾਂ ਮੇਰਾ (ਵੱਡੇ ਪੁਤ੍ਰ ਦਾ) ਹੀ ਹੱਕ ਹੈ, ਕਿਸੇ ਦੂਜੇ ਨੂੰ ਦਿਓਗੇ ਤਾਂ ਮੈ ਦੌਲਤ ਖਰਚ ਕੇ ਹਾਕਮਾਂ ਪਾਸੋਂ ਲੈ ਲਵਾਂਗਾ, ਫੇਰ ਤੁਹਾਡੀ ਕੀ ਰਹਿ ਆਊ। ਇਸ ਪ੍ਰਕਾਰ ਕਠੋਰ ਬਚਨ ਬਹੁਤ ਬੇਅਦਬੀ ਦੇ ਸੁਣਕੇ ਗੁਰੂ ਜੀ ਨੇ ਹੁਕਮ ਦਿੱਤਾ ਜਾਹ ਮੀਣਿਆਂ

ਸਾਡੇ ਨੇਤ੍ਰਾਂ ਅੱਗੋਂ ਦੂਰ ਹੋਜਾਹ,ਅਸੀ ਤੈਨੂੰ ਤਿਆਗਿਆ। ਇਸ ਤੋਂ ਗੁੱਸਾ ਖਾ ਕੇ ਪ੍ਰਿਥੀਚੰਦ ਖਲੋਗਿਆ ਤੇ ਬੋਲਿਆ ਤੁਸਾਂ ਮੈਨੂੰ ਤਜਾਗਿਆ,ਮੈਂ ਵੀ ਤੁਹਾਨੂੰ ਤਿਆਗਿਆ ਤੇ ਹੋਰ ਕੌੜੇ ਬਚਨ ਬੋਲਦਾ ਹੋਇਆ ਘਰ ਨੂੰ ਤਾਂ ਤੁਰ ਗਿਆ,ਪਰ ਗੁਰੂ ਜੀ ਅੱਗੇ ਨਾਂ ਨਿਵਿਆਂ ॥

ਗੁਰੂ ਜੀ ਨੇ ਬਾਬੇ ਬੁੱਢੇ ਤੇ ਭਾਈ ਗੁਰੀਏ ਆਦਿਕ ਪੰਜਾਂ ਸਿੱਖਾਂ ਨੂੰ ਭੇਜ ਕੇ ਗੁਰੂ ਅਰਜਨ ਜੀ ਨੂੰ ਲਾਹੌਰੋਂ ਬੁਲਾ ਲਿਆ। ਓਹ ਆਉਂਦੇ ਹੀ ਗੁਰੂ ਜੀ ਦੇ ਚਰਨਾਂ ਉੱਪਰ ਢਹਿ ਪਏ ਤੇ ਹੰਝੂਆਂ ਨਾਲ ਚਰਨ ਧੋਤੇ। ਗੁਰੂ ਜੀ ਨੇ ਉਠਾ ਕੇ ਛਾਤੀ ਨਾਲ ਲਗਾਯਾ, ਕਿਉਂਕਿ ਗੁਰੂ ਅਰਜਨ ਦੇਵ ਜੀ ਡੇਢ ਬਰਸ ਗੁਰੂ ਜੀ ਦੇ ਬਚਨਾਂ ਦੇ ਬੱਧੇ ਹੋਏ ਲਾਹੌਰ ਰਹਿ ਕੇ ਸੰਗਤਾਂ ਨੂੰ ਉਪਦੇਸ਼ ਤੇ ਸਤਸੰਗ ਕਰਾਉਂਦੇ ਰਹੇ ਸੇ,ਏਸ ਕਰਕੇ ਗੁਰੂ ਰਾਮਦਾਸ ਜੀ ਏਹਨਾਂ ਪਰ ਬਹੁਤ ਖੁਸ਼ੀ ਸੇ। ਤਾਂ ਹੀ ਦੂਜੇ ਦਿਨ ਸਿੱਖਾਂ ਸੇਵਕਾਂ ਨੂੰ ਬੁਲਾ ਕੇ ਵੱਡਾ ਭਾਰੀ ਦੀਵਾਨ ਲਗਾਇਆ ਤੇ ਓਹ ਤਿੰਨੇ ਚਿੱਠੀਆਂ ਬਾਬੇ ਬੁੱਢੇ ਜੀ ਤੋਂ ਸੰਗਤਾਂ ਨੂੰ ਸੁਣਾਈਆਂ ਅਤੇ ਸਭ ਦੀ ਸੰਮਤੀ ਲੈਕੇ ਬਾਬੇ ਬੁੱਢੇ ਜੀ ਦੇ ਹੱਥੋਂ ਭਾਦ੍ਰੋਂ ਸੁਦੀ ੧ ਸੰਮਤ ੧੬੩੮ ਬਿ: ਨੂੰ ਤਿਲਕ ਕਰਵਾਯਾ ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਪੂਰਬੋਕਤ ਤਿੰਨ ਪ੍ਰਕਰਮਾ ਕਰ, ਪੰਜ ਪੈਸੇ ਇਕ ਨਾਰੀਏਲ ਅੱਗੇ ਧਰ ਕੇ ਨਮਸਕਾਰ ਕਰ ਦਿੱਤੀ। ਸਭ ਸਿੱਖ ਤੇ ੧੨ ਮਸੰਦ ਜੋ ਬੁਲਾਏ ਹੋਏ ਸਭਾ ਵਿਚ ਆਏ ਬੈਠੇ ਸੇ, ਓਹਨਾਂ ਨੂੰ ਸੁਣਾ ਕੇ ਗੁਰੂ ਜੀ ਨੇ ਬਚਨ ਕੀਤਾ:

"ਅਰਜਨ ਦੇਵ ਜੀ ਨੂੰ ਮੇਰਾ ਹੀ ਨਹੀਂ ਬਲਕੇ ਸਾਰਿਆਂ ਗੁਰੂਆਂ ਦਾ ਸਾਖਯਾਤ ਸਰੂਪ ਮੰਨਕੇ ਹੁਣ ਏਹਨਾਂ ਅੱਗੇ ਮੱਥਾ ਟੇਕੋ"। ਉਸੇ ਸਮੇਂ ਸਭ ਨੇ ਜਥਾ ਜੋਗ ਭੇਟਾ ਧਰਕੇ ਮੱਥੇ ਟੇਕੇ ਤੇ ਗੁਰੂ ਅਰਜਨਦੇਵ ਜੀ ਨੂੰ ਆਪਣਾ ਸਤਿਗੁਰੂ ਮੰਨਿਆਂ ॥

ਏਸ ਵੇਲੇ ਬਾਬੇ ਬੁੱਢੇ ਜੀ ਨੇ ਏਹ ਕਥਾ ਸਭ ਸੰਗਤ ਨੂੰ ਧਿਆਨ ਦਿਵਾ ਕੇ ਸੁਣਾਈ ਕਿ "ਇਕ ਦਿਨ ਜਦ ਗੁਰੂ ਅਰਜਨ ਦੇਵ ਜੀ ਅਜੇ ਸਵਾ ਬਰਸ ਦੇ ਸੇ ਤਾਂ ਆਪੇ ਗੁਰੂ ਅਮਰ ਦੇਵ ਜੀ ਦੀ ਗੱਦੀ ਉਤੇ ਜਾ ਬੈਠੇ, ਤਦੋਂ ਓਹਨਾਂ ਨੇ ਬਚਨ ਕੀਤਾ, ਤੁਸਾਂ ਆਪਣੇ ਬਾਪ ਦੀ ਗੱਦੀ ਸਾਂਭਲੀ ਮੈਂ ਓਹਨਾਂ ਨੂੰ ਦੇ ਚੁਕਾ ਹਾਂ ਓਹ ਤੈਨੂੰ ਦੇਣਗੇ। ਫੇਰ ਇਕ ਦਿਨ ਗੁਰੂ ਅਮਰ ਦੇਵ ਜੀ ਨੇ ਏਹਨਾਂ ਨੂੰ ਗੋਦੀ ਚੁਕਿਆ ਤਾਂ ਸਰੀਰ ਭਾਰੀ ਹੋਣੇ ਕਰ ਵਰ ਦਿੱਤਾ ਕਿ ਬੜਾ ਭਾਰੀ ਗੁਰੂ ਹੋਵੇਗਾ ਤੇ ਵਡੇ ਭਾਰੇ ੨ ਕੰਮ ਕਰੇਗਾ। ਇਹ ਬਚਨ ਬਾਬੇ ਬੁੱਢੇ ਤੋਂ ਸੁਣਕੇ ਤੇ ਗੁਰੂ ਅਰਜਨ ਜੀ ਸੂਰਜ ਰੂਪ ਨੂੰ ਉਦੇ ਹੋਯਾ ਦੇਖਕੇਸਭ ਸਿੱਖਾਂਦੇ ਦਿਲ ਕਮਲ ਵਾਂਗ ਖਿੜ ਗਏ। ਪ੍ਰਿਥੀ ਚੰਦ,ਚੰਦ ਵਾਂਗੂੰ ਫਿਕਾ ਪੈ ਗਿਆ, ਓਸਦੇ ਸਾਥੀ ਤਾਰਿਆਂ ਵਾਂਙ ਛਿਪ ਗਏ। ਪ੍ਰਿਥੀ ਚੰਦ ਸੁਣਕੇ ਠਹਿਰ ਨਾ ਸੱਕਿਆ ਤੇ ਕ੍ਰੋਧ ਨਾਲ ਭਰਿਆ ਹੋਯਾ ਦੀਵਾਨ ਵਿਚ ਆਕੇ ਬਹੁਤ ਸਾਰੇ ਕੌੜੇ ਬਚਨ ਬਕਕੇ ਗੁਰੂ ਜੀ ਦੇ ਸਾਹਮਣੇ ਮੂੰਹ ਉਤੇ ਹੱਥ ਫੇਰਕੇ ਬੋਲਿਆ, ਤੁਸਾਂ ਮੇਰੇ ਨਾਲ ਦਗ਼ਾ ਕੀਤਾ ਹੈ, ਮੇਰੀ ਚੀਜ਼

ਅਰਜਨ ਨੂੰ ਦੇ ਦਿੱਤੀ, ਪਰ ਵੇਖੋ ਮੈਂ ਭੀ ਤੁਹਾਨੂੰ ਦੋਹਾਂ ਨੂੰ ਕਿਹਾਕੁ ਖ੍ਵਾਰ ਕਰਦਾ ਹਾਂ, ਇਹ ਖੋਟੇ ਬਚਨ ਸੁਣਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਉਸਦੇ ਪ੍ਰਥਾਇ ਏਹ ਸ਼ਬਦ ਉਚਾਰਿਆ; ਯਥਾ:-

## ਸਾਰੰਗ ਮਹਲਾ ੪

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ ੧ ॥ ਰਹਾਉ ॥ ਜਿਸੁ ਧਨੁ ਕਾ ਤੁਮ ਗਰਬੁ ਕਰਤ ਹੌ ਸੋ ਧਨ ਕਿਸਹਿ ਨ ਆਪ ॥ ਖਿਨ ਮਹਿ ਛੋਡਿ ਜਾਇ ਬਿਖਿਆ ਰਸ ਤਉ ਲਾਗੈ ਪਛੁਤਾਪ ॥ ੧ ॥ ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨਕੇ ਜਾਪਹੁ ਜਾਪ ॥ ਉਪ-ਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥ ੨ ॥

ਏਹ ਸਬਦ ਸੁਣਕੇ ਪ੍ਰਿਥੀ ਚੰਦ ਤਾਂ ਬਕਵਾਸ ਕਰਦਾ ਹੋਯਾ ਘਰ ਚਲਾ ਗਿਆ ਤੇ ਗੁਰੂ ਸਾਹਿਬ ਜੀ ਨੇ ਗੁਰੂ ਅਰਜਨ ਜੀ ਨੂੰ ਸ਼ਬਦ ਪੂਰਾ ਕਰਨ ਦੀ ਆਗਿਆ ਦਿਤੀ ਤਾਂ ਗੁਰੂ ਜੀ ਨੇ ਏਹ ਚੌਥੀ ਪੌੜੀ ਕਹੀ; ਯਥਾ:-

"ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ

ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥
॥ ੧ ॥ ਰਹਾਉ ॥"

ਏਹ ਸ਼ਬਦ ਸੁਣਕੇ ਸੰਗਤ ਸਮੇਤ ਸ੍ਰੀ ਗੁਰੂ ਰਾਮਦਾਸ ਜੀ ਬਹੁਤ ਹੀ ਖੁਸ਼ ਹੋਏ ਤੇ ਗੁਰਿਆਈ ਦੇਕੇ ਤੀਜ ਨੂੰ ਗੋਇੰਦਵਾਲ ਪਹੁੰਚਕੇ ਜੋਤੀ ਜੋਤ ਸਮਾ ਗਏ। ਗੁਰੂ ਅਰਜਨ ਦੇਵ ਜੀ ਨੇ ਆਪਣੇ ਮਾਮੇ ਮੋਹਰੀ ਤੇ ਮੋਹਣ ਜੀ ਦੀ ਸਲਾਹ ਨਾਲ ਜੋਤੀ ਜੋਤ ਸਮਾਉਣ ਦੀ ਸਭ ਮਰਜਾਦਾ ਪੂਰਨ ਕਰਕੇ ਸੱਤਮੀ ਦਾ ਜੱਗ ਵੱਡਾ ਭਾਰੀ ਕੀਤਾ। ਭਾਵੇਂ ਪ੍ਰਿਥੀ ਚੰਦ ਨੇ ਓਥੇ ਪਹੁੰਚਕੇ ਪੈਰੀਂ ਪੈਣ ਵਾਸਤੇ ਬਥੇਰੇ ਜੋੜ ਤੋੜ ਲਾਏ ਤੇ ਪਾਪੜ ਵੇਲੇ, ਪਰ ਸਭ ਸੰਗਤਾਂ ਸਾਹਿਬਜ਼ਾਦਿਆਂ ਤੇ ਹੋਰ ਸਾਕਾਂ ਸੰਬੰਧੀਆਂ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਹੀ ਸਿਰੋ ਪਾਉ ਦਿਤੇ॥

ਏਹ ਗੁਰੂ ਸੰਮਤ ੧੫੯੧ ਬਿਃ ਕੱਤਕ ਵਦੀ ੨ ਨੂੰ ਪ੍ਰਗਟ ਹੋਏ, ੩੬ ਬਰਸ ੧੦ ਮਹੀਨੇ ੨੬ ਦਿਨ ਦੀ ਉਮਰ ਵਿੱਚ ਗੱਦੀ ਪਰ ਬੈਠੇ, ੧੧ ਬਰਸ ੧੧ ਮਹੀਨੇ ੧੬ ਦਿਨ ਗੁਰਿਆਈ ਕਰ ੪੭ ਬਰਸ ੧੦ ਮਹੀਨੇ ੧੬ ਦਿਨ ਕੁੱਲ ਉਮਰ ਭੋਗਕੇ ਭਾਦਰੋਂ ਸੁਦੀ ੩ ਸੰਮਤ ੧੬੩੮ ਬਿਃ ਨੂੰ ਗੋਇੰਦਵਾਲ ਸ਼ੁੱਕ੍ਰਵਾਰ ੪ ਘੜੀ ਦੇ ਤੜਕੇ ਜੋਤੀ ਜੋਤ ਸਮਾਏ ॥



# ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹੀ ੫

ਏਹ ਗੁਰੂ ਸਾਹਿਬ ੧੯ ਵੈਸਾਖ ਵਦੀ ੭ ਮੰਗਲ ਵਾਰ ਰੋਹਣੀ ਨਛੱਤ੍ਰ ਰਾਤ ਢਲੀ ਸੰਮਤ ੧੬੧੦ ਬਿ: ੧੫੫੪ ਈ: ੯੯੨ ਹਿਜਰੀ ਸੰ: ਨਾ: ਸ਼ਾ: ੮੪ ਵਿੱਚ ਹਿਮਾਯੂੰ ਬਾਦਸ਼ਾਹ ਦੇ ਸਮੇਂ ਗੋਇੰਦਵਾਲ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਜੀ ਦੀ ਕੁੱਖੋਂ ਪ੍ਰਗਟ ਹੋਏ। ਪਹਿਲਾ ਵਿਆਹ ਏਹਨਾਂ ਦਾ ਮੌੜ ਪਿੰਡ ਚੰਦਨ-ਦਾਸ ਸੂੜੀ ਖੱਤ੍ਰੀ ਦੀ ਬੇਟੀ ਰਾਮਦੇਈ ਨਾਲ ਸੰ: ੧੬੨੨ ਬਿ: ਨੂੰ ਹੋਯਾ, ਪਰ ਜਦ ਓਹ ਬਿਨਾਂ ਸੰਤਾਨ ਉਪਜਾਏ ਤਾਂ ਸੰ: ੧੬੪੧ ਬਿ: ਨੂੰ ਚਲਾਣਾ ਕਰ ਗਈ, ਤਾਂ ਦੂਜਾ ਵਿਆਹ ਮਊ ਪਿੰਡ ਪ੍ਰਗਣੇ ਫਲੌਰ ਕਿਸ਼ਨ ਚੰਦ ਖਤਰੀ ਦੀ ਬੇਟੀ ਗੰਗਾ ਦੇਈ ਨਾਲ ੩ ਹਾੜ ਸੰ: ੧੬੪੬ ਬਿ: ਨੂੰ ਹੋਯਾ, ਏਹਨਾਂ ਦੀ ਕੁੱਖੋਂ ਇੱਕ ਪੁੱਤ੍ਰ ਛੀਵੇਂ ਗੁਰੂ "ਹਰਿਗੋਬਿੰਦ" ਜੀ ਪੈਦਾ ਹੋਏ ॥

ਗੁਰੂ ਸਾਹਿਬ ਨੇ ਗੱਦੀ ਪਰ ਬੈਠਕੇ ਓਹ ਬੜੇ ਬੜੇ ਕੰਮ ਕੀਤੇ ਹਨ, ਜੋ ਹਮੇਸ਼ ਵਾਸਤੇ ਇਸ ਸਿੱਖ ਪੰਥ ਦੀ ਬ੍ਰਿਧੀ ਤੇ ਰੌਣਕ ਦਾ ਕਾਰਣ ਹਨ। ਜੈਸਾ ਕਿ ਤੀਰਥ ਲਗਾਏ, ਤਲਾਉ, ਬਾਉਲੀਆਂ ਲਗਾਵਾਈਆਂ, ਕਸਬੇ (ਪਿੰਡ) ਵਸਾਏ, ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ ਜੋ ਸਿੱਖ ਪੰਥ ਨੂੰ ਹਮੇਸ਼ ਪਰਫੁਲਤ ਰੱਖ ਕੇ ਚਾਰ ਪਦਾਰਥ ਦੇਣ ਲਈ

ਕਲਪ ਬ੍ਰਿਛ ਨਾਲੋਂ ਭੀ ਹਜ਼ਾਰ ਗੁਣੀ ਚੰਗੀ ਹੈ। ਏਹ ਗੁਰੂ ਸਾਹਿਬ ਭੀ ਪਿਛਲੇ ਗੁਰੂਆਂ ਵਾਂਙ ਢਲੀ ਰਾਤ ਤੋਂ ਜਾਗ ਕੇ, ਸੌਚ ਇਸ਼ਨਾਨ ਕਰ, ਆਤਮਾ ਪ੍ਰਮਾਤਮਾ ਦੇ ਧਯਾਨ ਵਿਚ ਤਾੜੀ ਲਾ ਕੇ ਏਕਾਂਤ ਅਡੋਲ ਬੈਠ ਜਾਂਦੇ। ਫੇਰ ਸੱਤੇ, ਬਲਵੰਡ ਰਬਾਬੀਆਂ ਤੋਂ ਆਸਾ ਦੀ ਵਾਰ ਗੁਰਬਾਣੀ ਦਾ ਉਚਾਰ ਤੇ ਕੀਰਤਨ ਸੁਣਦੇ। ਦਿਨ ਚੜ੍ਹੇ ਸਿੱਖਾਂ ਨੂੰ ਦਰਸ਼ਨ, ਉਪਦੇਸ਼, ਪਾਹੁਲ ਦੇਕੇ ਨਿਹਾਲ ਕਰਦੇ ਰਹਿੰਦੇ, ਅਤੇ ਨਾਮ ਦਾ ਤੇ ਅੰਨ ਦਾ ਲੰਗਰ ਹਰ ਵੇਲੇ ਲੱਗਾ ਰਹਿੰਦਾ॥

## ਪ੍ਰਿਥੀਚੰਦ ਦੀ ਬੇਸਮਝੀ

ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਹਮੇਸ਼ ਸੰਗਤਾਂ ਆਈਆਂ ਨੂੰ ਜੱਥਾ ਜੋਗ ਅੰਨ, ਬਸਤ੍ਰ, ਉਤਾਰਾ ਦੇਣਾ, ਆਦਰ ਕਰਨਾ, ਜਾਂਦਿਆਂ ਨੂੰ ਸਿਰੋਪਾਉ ਦੇਣੇ ਤੇ ਲੰਗਰ ਆਦਿਕ ਗੁਰੂ ਘਰ ਦਾ ਸਭ ਬਿਵਹਾਰ ਲੈਣ ਦੇਣ ਦਾ ਪ੍ਰਿਥੀਚੰਦ ਦੇ ਹੱਥ ਵਿਚ ਹੀ ਰਿਹਾ ਸੀ, ਏਸੇ ਕਰਕੇ ਕਾਰ ਭੇਟ ਲਿਆਉਣ ਵਾਲੇ ਮਸੰਦ, ਮੇਵੜੇ, ਸਿੱਖ ਸੇਵਕ ਸਭ ਪ੍ਰਿਥੀਚੰਦ ਨੂੰ ਹੀ ਬਹੁਤਾ ਜਾਣਦੇ ਸੇ ਅਤੇ ਗੁਰੂ ਅਰਜਨ ਦੇਵ ਜੀ ਨੂੰ ਘੱਟ ਪਛਾਣਦੇ ਸੇ। ਸਭ ਆਮਦਨੀ ਗੁਰੂ ਚੱਕ ਦੇ ਖੂਹਾਂ ਦੀ ਤੇ ਚੜ੍ਹਤ ਦੀ ਪ੍ਰਿਥੀਚੰਦ ਦੇ ਹੀ ਹੱਥ ਸੀ ਤਾਂ ਹੀ ਓਸ ਪਾਸ ਬਹੁਤ ਰੁਪਯਾ ਜਮਾ ਹੋ ਗਿਆ ਸੀ। ਗੁਰੂ ਅਰਜਨ ਜੀ ਦੇ ਪਾਸ ਸਿਵਾਇ ਪ੍ਰਮੇਸ਼੍ਵਰ ਦੇ ਨਾਮ ਤੇ ਗੁਰਿਆਈ ਦੀ ਗੱਦੀ

ਦੇ ਹੋਰ ਕੋਈ ਸੰਸਾਰੀ ਪਦਾਰਥ ਨਹੀਂ ਸੀ। ਜਦ ਗੁਰੂ ਰਾਮਦਾਸ ਜੀ ਗੁਰੂ ਅਰਜਨ ਜੀ ਨੂੰ ਗੁਰਿਆਈ ਦੇ ਗਏ, ਤਾਂ ਪ੍ਰਿਥੀਚੰਦ ਨੇ ਓਸੇ ਦਿਨ ਤੋਂ ਮਨੋਂ ਤਨੋਂ ਗੁਰੂ ਅਰਜਨ ਜੀ ਨਾਲ ਵੈਰ ਬੰਨ੍ਹ ਲਿਆ, ਅਨੇਕ ਉਪੱਦ੍ਰਵ ਕਰਾਉਣੇ ਆਰੰਭ ਕਰ ਦਿਤੇ। ਭਾਵੇਂ ਗੁਰੂ ਸਾਹਿਬ ਨੇ ਗੁਰੂ ਕੇ ਬਾਜ਼ਾਰ ਦੀ ਤੇ ਗੁਰੂ ਚੱਕ ਦੇ ਸਭਨਾਂ ਖੂਹਾਂ ਦੀ ਆਮਦਨ ਪ੍ਰਿਥੀਚੰਦ ਤੋਂ ਪੁੱਛੀ ਭੀ ਨਹੀਂ ਸੀ, ਸਗੋਂ ਜ਼ਨਾਨੀਆਂ ਮਰਦਾਵੀਆਂ ਪੁਸ਼ਾਕਾਂ ਤੇ ਪ੍ਰਸ਼ਾਦ ਲੰਗਰੋਂ ਲਾ ਰੱਖਿਆ ਸੀ ਤੇ ਪ੍ਰਿਥੀਚੰਦ ਦੇ ਪੁੱਤ੍ਰ ਮੇਹਰਵਾਨ ਨੂੰ ਆਪਣੇ ਪਾਸ ਰੱਖ ਕੇ ਪੁੱਤਾਂ ਵਾਂਙ ਪਾਲਣਾ ਭੀ ਕਰਦੇ ਸੇ, ਪਰੰਤੂ ਪ੍ਰਿਥੀਚੰਦ ( ਸੱਪੈ ਦੁਧ ਪਿਆਲੀਐ ਵਿਹੁ ਮੁਖ ਥੀਂ ਸਟੈ) ਹਰ ਵੇਲੇ ਬੋਲ ਕੁਬੋਲ, ਲੜਾਈ ਝਗੜਾ ਹੀ ਕਰਦਾ ਰਹਿੰਦਾ। ਜਿਉਂ ਜਿਉਂ ਗੁਰੂ ਜੀ ਖਿਮਾ ਕਰਦੇ ਜਾਣ, ਤਿਉਂ ਤਿਉਂ ਓਹ ਸਿਰ ਚੜ੍ਹਦਾ ਜਾਏ ਤੇ ਪੱਦ੍ਰਾਂ ਵੀਹ ਆਦਮੀ ਲੁੱਚੇ ਲੁੰਡੇ ਲੜਾਕੇ ਆਪਣੇ ਪਾਸ ਰਖ ਲਏ, ਹਰ ਵੇਲੇ ਗੁਰੂ ਜੀ ਦੇ ਤਾਕ ਵਿਚ ਲਗਾ ਰਹੇ, ਜੋ ਕੁਛ ਨਜ਼ਰ ਭੇਟਾ ਆਵੇ ਸਭ ਚੁਕ ਲਵੇ, ਗੁਰੂ ਜੀ ਸਾਂਤਿ ਸਰੂਪ ਚੁਪ ਚਾਪ ਬੈਠੇ ਰਹਿਣ ਤੇ ਕੁਛ ਨਾ ਆਖਣ। ਓੜਕ ਪ੍ਰਿਥੀਚੰਦ ਨੇ ਮਸੰਦਾਂ ਨੂੰ ਲਾਲਚ ਦੇ ਕੇ ਆਪਣੀ ਵੱਲ ਕਰ ਲਿਆ ਤੇ ਦੇਸ ਪ੍ਰਦੇਸ ਥੋਂ ਗੁਰੂ ਬਣ ਕੇ ਕਾਰ ਭੇਟ ਉਗ੍ਰਾਹੁਣ ਲੱਗ ਪਿਆ, ਗੁਰੂ ਸਾਹਿਬ ਵੱਲ ਇੱਕ ਪੈਸਾ ਭੀ ਨਾਂ ਆਵਣ ਦੇਵੇ ਅਤੇ ਅਨਰਥ ਦੀ ਗੱਲ ਇਹ ਜੋ ਪ੍ਰਸ਼ਾਦ ਦੇ ਵੇਲੇ ੨੦–੨੫

ਆਦਮੀ ਲੈਕੇ ਲੰਗਰ ਵਿਚ ਆ ਜਾਏ, ਜੋ ਸੰਗਤਾਂ ਆਵਨ ਓਹ ਪ੍ਰਸ਼ਾਦ ਤਾਂ ਗੁਰੂ ਜੀ ਦੇ ਲੰਗਰੋਂ ਛਕਣ ਤੇ ਰੁਪਯਾ ਪੈਸਾ ਸਭ ਪ੍ਰਿਥੀਚੰਦ ਲੈ ਜਾਏ। ਏਥੋਂ ਤਕ ਤੰਗੀ ਆਪ ਗੁਰੂ ਜੀ ਨੇ ਸਹਾਰੀ ਕਿ ਘਰ ਦੇ ਕਪੜੇ, ਗਹਿਣੇ, ਵੇਚ ਵੇਚ ਲੰਗਰ ਚਲਾਯਾ, ਓੜਕ ਇਕ ੨ ਰੋਟੀ ਛੋਲਿਆਂ ਦੀ ਮਿਲਣ ਪਰ ਆ ਗਈ, ਪਰੰਤੂ ਗੁਰੂ ਜੀ ਨੇ ਆਪਣੇ ਮੂੰਹੋਂ ਪ੍ਰਿਥੀਏ ਨੂੰ ਕੁਛ ਨਾ ਆਖਿਆ॥

## ਸਿੱਖਾਂ ਦਾ ਉੱਦਮ ਤੇ ਭਾਈ ਗੁਰਦਾਸ ਜੀ ਦੀ ਹਿੰਮਤ

ਸੰਮਤ ੧੬੪੩ ਬਿ: ਨੂੰ ਭਾਈ ਗੁਰਦਾਸ ਜੀ (ਜੋ ਬਹੁਤ ਚਿਰ ਦੇ ਆਗਰੇ ਵੱਲ ਗੁਰੂ ਜੀ ਦੀ ਸਿਖੀ ਬ੍ਰਿਧਾਵਨ ਗਏ ਹੋਏ ਸੇ) ਗੁਰੂ ਚੱਕ ਆਏ ਤੇ ਗੁਰੂ ਜੀ ਨੂੰ ਆਪਣੇ ਨਿਤ ਨਮਿਤ ਭਜਨ ਪਾਠ ਵਿਚ ਲੱਗੇ ਹੋਏ ਸ਼ਾਂਤਿ ਚਿਤ ਦੇਖਕੇ ਬਹੁਤ ਖੁਸ਼ੀ ਹੋਏ । ਪਰ ਜਦ ਆਪਣੀ ਭੈਣ (ਮਾਤਾ ਭਾਨੀ ਜੀ) ਨੂੰ ਮੱਥਾ ਟੇਕਣ ਗਏ ਤਾਂ ਛੋਲਿਆਂ ਦੀ ਪ੍ਰਸ਼ਾਦੀ ਛਕਣ ਨੂੰ ਮਿਲੀ । ਜਾਂ ਕਾਰਨ ਪੁਛਿਆ ਤਾਂ ਮਾਤਾ ਜੀ ਨੇ ਪ੍ਰਿਥੀਚੰਦ ਦੀਆਂ ਸਭ ਬੁਰਿਆਈਆਂ, ਜਬਰੀਆਂ ਤੇ ਖੁਟਿਆਈਆਂ ਸੁਣਾਈਆਂ, ਜਿਸ ਪਰ ਭਾਈ ਗੁਰਦਾਸ ਜੀ ਬੜੇ ਗੁੱਸੇ ਵਿਚ ਆਏ ਤੇ ਲੰਗਰ ਵਿਚ ਛੋਲਿਆਂ ਦੀ ਰੋਟੀ, ਸੋ ਭੀ ਰੱਜਵੀਂ ਨਾ ਮਿਲੇ ਅਤੇ ਪ੍ਰਿਥੀਏ ਨੂੰ ਮਨ ਭਾਣੇ

ਖਾਣੇ ਖਾਂਦਾ ਦੇਖਕੇ ਬੜੇ ਫਿਕਰ ਵਿਚ ਪੈ ਗਏ ਤੇ ਆ-ਖਣ ਲੱਗੇ ਕਲੀ ਕਾਲ ਦੀ ਕਰਤੂਤ ਹੈ (ਜਪੀ ਤਪੀ ਭੁਖੇ ਰਹਨਿ ਕਰਦੇ ਚੋਰ ਬਹਾਰ। ਬਿਭਚਾਰਨ ਬਾਂਛਤ ਲਹੇ ਸਤਵੰਤੀ ਦੁਖਿਆਰ) ਫੇਰ ਓੱਸੇ ਦਿਨ ਬਾਬੇ ਬੁਢੇ ਜੀ ਪਾਸ ਬਾਸਰਕੇ ਬੀੜ ਵਿਚ (ਜਿਥੇ ਓਹ ਤਪ ਕਰ ਰਹੇ ਸਨ) ਗਏ ਤੇ ਸਭ ਹਾਲ ਸੁਣਾਕੇ ਉਨ੍ਹਾਂ ਨੂੰ ਅੰਮ੍ਰਿਤਸਰ ਲੈ ਆਂਦਾ। ਗੋਇੰਦਵਾਲ ਤੋਂ ਮੋਹਰੀ ਜੀ ਨੂੰ ਤੇ ਭਾਈ ਸਾਲੋ,ਜੇਠੇ, ਪੈੜੇ ਗੁਰੀਏ ਆਦਿਕ ਉਜਾਗਰ ਉਜਾਗਰ ਸਿਖਾਂ ਨੂੰ ਜੋ ਅਪਣੇ ਅਪਣੇ ਘਰ ਗਏ ਹੋਏ ਸੀ,ਬੁਲਾ ਲਿਆ। ਸਭ ਨੇ ਇੱਕ ਮੁਠ ਹੋਕੇ ਅੰਮ੍ਰਿਤਸਰ ਦੇ ਚੁਫੇਰੇ ਦੇ ਰਾਹ ਰੋਕ ਲਏ ਤੇ ਲਾਹੌਰ ਦੇ ਰਾਹ ਪਰ (ਜਿਸ ਬਾਦਸ਼ਾਹੀ ਰਸਤੇ ਬਹੁਤ ਸੰਗਤ ਆਯਾ ਕਰਦੀ ਸੀ) ਬਾਬੇ ਬੁੱਢੇ ਜੀ ਨੂੰ ਨਾਲ ਲੈਕੇ ਢਾਈਕੁ ਕੋਹ ਉਪਰ ਜੋ ਹੁਣ ਪਿੱਪਲੀ ਗੁਰਦੁਆਰਾ ਮਸ਼ਹੂਰ ਹੈ ਆਪ ਜਾ ਬੈਠੇ। ਤੇ ਇਕ ਥੜ੍ਹਾ ਬਨਾ ਕੇ ਓਸੇ ਉਪਰ ਚਾਦਰ ਪਾਕੇ ਮੋਰ ਪੰਖ ਦਾ ਮੁੱਠਾ ਬਾਬੇ ਨੂੰ ਫੇਰਨ ਲਗਾਯਾ। ਆਪ ਰਾਹ ਜਾਂਦੀਆਂ ਸੰਗਤਾਂ ਨੂੰ ਘੇਰ ਘੇਰ ਪ੍ਰੇਰ ਪ੍ਰੇਰ ਲਿਆ ਕੇ ਓਸੇ ਥਾਂ ਸੰਗਤ ਤੋਂ ਪੂਜਾ ਭੇਟਾ ਲੈਕੇ ਗੁਰੂ ਜੀ ਪਾਸ ਪਹੁੰਚਾਉਣ ਲਗੇ। ਅਨੇਕ ਸਿਦਕੀ ਸਿੱਖ ਹੁਕਮ ਨਾਮੇ ਦੇਕਰ ਸਭਨਾਂ ਪਰਗਣਿਆਂ ਵਿੱਚ ਭੇਜ ਦਿਤੇ ਅਤੇ ਜੋ ਬਾਣੀ ਪ੍ਰਿਥੀ ਚੰਦ ਮੀਣੇ ਦੇ ਪ੍ਰਥਾਇ ਬਣਾਈ ਓਹ ਬਹੁਤੇ ਸਿੱਖਾਂ ਨੂੰ ਕੰਠ ਕਰਾਕੇ ਸੰਗਤਾਂ ਨੂੰ ਸੁਣਾਉਣ ਲਗ ਪਏ, ਜਿਸ ਕਰਕੇ ਸਭ ਸਿੱਖ ਪ੍ਰਿਥੀਏ ਨੂੰ

ਗੁਰੂ ਘਰ ਦਾ ਦਵੈਖੀ ਤੇ ਅਤਿ ਅਨੀਤ ਦਗੇ ਫਰੇਬ ਕਰਨ ਵਾਲਾ ਗੁਰੂ ਰਾਮ ਦਾਸ ਜੀ ਦਾ ਤਿਆਗਿਆ ਹੋਯਾ ਸਮਝ ਕੇ ਓਸ ਵੱਲੋਂ ਅਜੇਹੇ ਹਟਕੇ ਜੋ ਫੇਰ ਓਧਰ ਤੱਕਣ ਭੀ ਨਹੀਂ, ਕਿਉਂਕਿ ਬਾਬੇ ਬੁੱਢੇ ਤੇ ਭਾਈ ਗੁਰਦਾਸ, ਭਾਈ ਸਾਲੋ, ਭਾਈ ਗੁਰੂਆ, ਪਹਿਲੂ, ਜੇਠਾ, ਪੈੜਾ ਆਦਿਕ ਚੰਗੇ ਚੰਗੇ ਮੰਨੇ ਤੰਨੇ ਹੋਏ ਸਿਖ ਗੁਰੂ ਜੀ ਵੱਲ ਸੇ, ਤਾਂ ਹੀ ਸਭ ਸੰਗਤਾਂ ਗੁਰੂ ਅਰਜਨ ਜੀ ਵੱਲ ਝੁਕ ਪਈਆਂ। ਪ੍ਰਿਥੀ ਚੰਦ ਦੇ ਮਸੰਦਾਂ ਨੂੰ ਸਿਖਾਂ ਨੇ ਆਪਣੇ ੨ ਪਿੰਡਾਂ ਵਿਚੋਂ ਕੱਢ ਦਿੱਤਾ। ਸਚ ਹੈ "ਕੂੜ ਨਿਖੁਟੈ ਨਾਨਕ ਓੜਕ ਸਚ ਰਹੀ" ਫੇਰ ਤਾਂ ਜਿਉਂ ੨ ਸਚਾਈ ਫੈਲਦੀ ਗਈ ਤਿਉਂ ੨ ਸੰਗਤਾਂ ਗੁਰੂ ਜੀ ਵੱਲ ਆਈਆਂ। ਥੋੜੇ ਹੀ ਦਿਨਾਂ ਵਿੱਚ ਗੁਰੂ ਜੀ ਦੇ ਖਜਾਨੇ ਭਰ ਗਏ, ਗਗਨ ਦਾਸ ਆਦਿਕ ਸ਼ਿਕਾਰ ਪੁਰੀਏ, ਲਾਲ ਚੰਦ ਆਦਿਕ ਪਸ਼ੌਰੀਏ, ਬਹਿਲਰਾਮ ਆਦਿਕ ਲਾਹੌਰੀ ਸਿੱਖ ਸ਼ਾਹੂਕਾਰਾਂ ਨੇ ਲੰਗਰ ਦੇ ਬਰ-ਤਨ (ਭਾਂਡੇ) ਮਾਈਆਂ ਦੇ ਕੀਮਤੀ ਬਸਤ੍ਰ ਤੇ ਜ਼ੇਵਰ ਬਣਵਾਦਿੱਤੇ। ਫੇਰ ਤਾਂ ਲੰਗਰ ਵਿੱਚ ਚੰਗੇਰ ਭੋਜਨ ਸਿੱਖਾਂ, ਸਾਧਾਂ ਗਰੀਬਾਂ ਨੂੰ ਮਿਲਣ ਲਗੇ, ਅਠੇ ਪਹਿਰ ਲੋਹ ਤਪਦੀ ਰਹੇ ਜਦੋਂ ਕੋਈ ਆਵੇ ਖਾਲੀ ਨਾਂ ਜਾਵੇ, ਗਹਮਾ ਗਹਿਮ ਤੇ ਚਹਿਲ ਪਹਿਲ ਹੋ ਗਈ॥

## ਸ੍ਰੀ ਅੰਮ੍ਰਿਤਸਰ ਤੀਰਥ ਦਾ ਬਣਨਾ

ਗੁਰੂ ਅਰਜਨ ਦੇਵ ਜੀ ਬਹੁਤ ਦੂਰੰਦੇਸ਼, ਧੀਰਜੀ, ਸਤੋਗੁਣੀ, ਸਰਬ ਪ੍ਰਕਾਰ ਈਸ਼੍ਵਰੀ ਬੁਧਿ ਰਖਦੇ ਸੇ

ਸੰਗਤਾਂ ਭਾਵੇਂ ਪ੍ਰਿਥੀਚੰਦ ਨੂੰ ਖੋਟਾ ਸਮਝਕੇ ਪੂਜਾ ਭੇਟ ਦੇਣੋਂ ਉੱਕਾ ਹੀ ਹਟ ਗਈਆਂ ਸਨ, ਪਰ ਲੰਗਰ ਦੀ ਪਰਵਰਸ਼ ਗੁਰੂ ਜੀ ਨੇ ਬੰਦ ਨਾ ਕੀਤੀ। ਹੁਣ ਗੁਰੂ ਜੀ ਅੰਮ੍ਰਿਤਸਰ ਜੀ ਤੀਰਥ ਨੂੰ(ਜਿਸ ਦਾ ਅਰੰਭ ਸ੍ਰੀ ਗੁਰੂ ਰਾਮਦਾਸਜੀ ਕਰ ਗਏ ਸੇ)ਤਯਾਰ ਕਰਾਉਣ ਵਿੱਚ ਤਤ· ਪਰ ਹੋਏ ਤੇ ਸਭ ਆਮਦਨੀ ਏਸੇ ਸ਼ੁਭ ਕਾਰਜ ਪਰ ਖਰਚ ਕਰਨ ਲਗੇ। ਅਨੇਕ ਪੰਜਾਵੇ ਚੜ੍ਹਾ ਦਿਤੇ, ਘੁਮਿਆਰਾਂ ਨੂੰ ਤਾਕੀਦ ਕੀਤੀ।ਭਾਈਕਲਜਾਣਾ, ਸਾਲੋ, ਗੁਰੀਆ, ਲੰਗਾਹਾ, ਪ੍ਰੇਮਾ, ਜੇਠਾ, ਪੈੜਾ, ਭੱਲਣ, ਗੁਰਦਾਸ, ਬੂਲਾ, ਬਹਿਲੋ, ਭੰਵਰ ਧਾਰੀ ਆਦਿਕ ਸਿੱਖਾਂ ਨੇ ਚੁਫੇਰੇ ਦੇ ਪਿੰਡਾਂ ਵਿਚੋਂ ਕੂੜੇ ਤੇ ਪਾਥੀਆਂ ਦੇ ਗੱਡੇ, ਖੋਤੇ ਲਦਵਾਕੇ ਬਾਲਣ ਦੇ ਢੇਰ ਲਗਵਾ ਦਿਤੇ, ਜਿਸ ਕਰਕੇ ਬਹੁਤ ਸ਼ੀਘਰ ਪਜਾਵੇ ਤੇ ਚੂਨੇ ਦੇ ਭੱਠੇ ਤਿਆਰ ਹੋ ਗਏ। ਸੈਂਕੜੇ ਰਾਜ ਮਜੂਰ ਅਤੇ ਸਿੱਖ ਸੇਵਕ ਤੀਰਥ ਦੀ ਖੁਦਾਈ ਚਿਣਵਾਈ ਕਰਨ ਵਾਲਿਆਂ ਦੀ ਭੀੜ ਭਾੜ ਰਹਿਣ ਲਗੀ। ਜਿੱਥੇ ਬੈਠਕੇ ਗੁਰੂ ਜੀ ਕਾਰ ਕਢਾਯਾ ਕਰਦੇ ਸੇ, ਹੁਣ ਓਹ "ਥੜ੍ਹਾ ਸਾਹਿਬ" ਨਾਮ ਅਸਥਾਨ ਬਣਿਆ ਹੋਆ ਉਜਾਗਰ ਹੈ। ਪੋਥੀਆਂ ਵਿਚਲਿਖਿਆ ਹੈ ਕਿ ਅਲੌਕਿਕ ਪੁਰਖਾਂ ਨੂੰ ਤਾਲਦੀ ਕਾਰ ਕੱਢਦੇ ਦੇਖਕੇ ਸਿੱਖਾਂ ਨੇ ਗੁਰੂ ਜੀਤੋਂ ਪੁੱਛਿਆ,ਉਨ੍ਹਾਂਆਖਯਾ ਏਹ ਬਿਸ਼ਨੂੰ ਆਦਕ ਦੇਵਤਾ ਹਨ, ਭਗਤਾਂ ਦੀ ਮਹਿਮਾ ਵਧਾਉਣ ਵਾਸਤੇ ਕਰਤਾਰ ਸਦਾ ਹੀ ਏਹੋ ਜੇਹੇ ਕੰਮ ਕਰਦਾ ਰਹਿੰਦਾ ਹੈ।ਕਬੀਰ ਭਗਤ ਦੀ ਲਾਜ ਬਨਰਾਜਾ

ਹੋਕੇ ਰੱਖੀ ਸੀ, ਸੈਨ ਦੇ ਵਾਸਤੇ ਨਾਈ ਬਣਕੇ ਰਾਣੇ ਦੀ ਸੇਵਾ ਕੀਤੀ, ਤਿਲੋਚਨ ਦੇ ਮਜੂਰ ਬਣਕੇ ਰਹੇ, ਧੰਨੇ ਦੇ ਅਨੇਕ ਕੰਮ ਕਾਮੇਂ ਬਣਕੇ ਕਰਦੇ ਰਹੇ, ਹੁਣ ਮਜੂਰ ਬਣਕੇ ਟੋਕਰੀ, ਕਹੀ, ਲੈਕੇ ਤੀਰਥ ਪੁੱਟਣ ਆਏ ਹਨ। ਜਿੱਥੇ ਇੱਕ ਅਤਿ ਤੇਜਮਜ ਪੁਰਖ ਨੂੰ ਤਾਲ ਖੋਦਦਿਆਂ ਸਿੱਖਾਂ ਦੇਖਿਆ ਸੀ, ਓਸੇ ਥਾਂ ਦਾ ਨਾਮ ਹਰਿ ਕੀ ਪੌੜੀ ਹੈ। ਓਸੇ ਵੇਲੇ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ ਸੀ:-

ਸੂਹੀ ਮਹਲਾ ੫

ਸੰਤਾ ਕੇ ਕਾਰਜ ਆਪਿ ਖਲੋਇਆ ਹਰਿ ਕੰਮ ਕਰਾਵਣ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤੁ ਜਲੁ ਛਾਇਆ ਰਾਮ ॥ ਅੰਮ੍ਰਿਤੁ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਨੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ੧ ॥

ਏਹ ਭੀ ਲਿਖਿਆ ਹੈ ਕਿ ਜਦ ਗੁਰੂ ਜੀ ਦੌਰੇ ਗਏ ਤਾਂ ਮਸੰਦਾਂ ਨੇ ਬਹੁਤ ਖਰਚਣ ਦਾ ਸਰਫਾ ਕਰਕੇ ਪੌੜੀਆਂ ਦੀ ਇਮਾਰਤ ਵਿੱਚ ਇਕ ਇਕ ਇੱਟ ਚੂਨੇ ਦੀ ਪਾਸੇ ਵੱਲ ਲਾਕੇ ਹੋਰ ਸਾਰੀ ਚਿਣਵਾਈ ਗਾਰੇ ਦੀ ਕਰਵਾਈ ਜਦ ਗੁਰੂ ਸਾਹਿਬ ਆਏ ਤਾਂ ਵੇਖ ਕੇ ਬਹੁਤ ਗੁੱਸੇ ਹੋਏ

ਤੇ ਬਚਨ ਕੀਤਾ, ਮਸੰਦਾਂ ਦੀ ਜੜ੍ਹ ਜਾਂਦੀ ਰਹੇ, ਏਹ ਤੀਰਥ ਹੁਣ ਬਰਬਾਦ ਹੋਕੇ ਫੇਰ ਇਕ ਵਾਰੀ ਬਣੇਗਾ॥

ਯਥਾ:-ਚੌਪਈ॥

ਕੁਛ ਰਿਸ ਧਰ ਕਰ ਗੁਰੂ ਅਲਾਯੋ॥ ਇਹੁ ਸਰ ਇਕ ਬਿਰ ਜਾਇ ਅਟਾਯੋ॥ ਬਨੈ ਨਵੀਨ ਫੇਰ ਸਰ ਸਾਰਾ॥ ਕਰ ਹੈ ਬਹੁ ਜੀਵਨ ਨਿਸਤਾਰਾ॥ ਰਖੀ ਮਸੰਦਨ ਜੈਸ ਕਚਾਈ॥ ਤਿਉਂ ਹੀ ਸਿਖ ਫਿਰ ਕਰੈਂ ਪਕਾਈ॥ ਗੁਰ ਕਾ ਬਚਨ ਸੱਤ ਸੋ ਭਯੋ॥ ਅਹਮਦਸ਼ਾਹ ਜਬੈ ਥਾ ਅਯੋ॥ ਮੰਦਰ ਢਾਹਿ ਤਾਲ ਉਖੜਾਯੋ॥ ਨਾਹਿ ਨਿਸ਼ਾਨ ਰਹਿਨ ਉਨ ਦਾਯੋ॥ ਮਿੱਟੀ ਤਾਲ ਮਾਹਿ ਭਰਵਾਈ॥ ਸਾਫ ਕਰਾ ਖੇਤੀ ਬਿਜਵਾਈ॥ ਜੋਰ ਜਬੈ ਸਿੰਘਨ ਫਿਰ ਫਰਾ॥ ਮੰਦਰ ਤਾਲ ਤਿਆਰ ਇਹੁ ਕਰਾ। ਪੰਥ ਪ੍ਰਕਾਸ਼ ਬੀਚ ਇਹੁ ਕਥਾ॥ ਹੈ ਸਪਸ਼ਟ ਪੇਖਹੁ ਮਨ ਜਥ॥ ਮਹਿਮਾ ਇਸ ਤੀਰਥ ਕੀ ਭਾਰੀ। ਸ੍ਰੀ ਮੁਖ ਤੈ ਗੁਰੁ ਆਪ ਉਚਾਰੀ॥ ਯਥਾ:-

## ਸੋਰਠ ਮਹਲਾ ੫

ਰਾਮਦਾਸ ਸਰੋਵਰਿ ਨਾਤੇ॥ਸਭਿ ਉਤਰੇ ਪਾਪ ਕਮਾਤੇ॥ ਨਿਰਮਲ ਹੋਏ ਕਰਿ ਇਸਨਾਨਾ॥ ਗੁਰ ਪੂਰੈ ਕੀਨੇ ਦਾਨਾ॥ ੧॥ ਸਭਿ ਕੁਸਲ ਖੇਮ ਪ੍ਰਭਿ ਧਾਰੇ॥ ਸਹੀ ਸਲਾਮਤ ਸਭਿ ਥੋਕ

ਉਬਾਰੇ ॥ ਗੁਰ ਕਾ ਸਬਦੁ ਵੀਚਾਰੈ॥੧॥ਰਹਾਉ॥
ਸਾਧ ਸੰਗਿ ਮਲੁ ਲਾਥੀ ॥ ਪਾਰ ਬ੍ਰਹਮੁ ਭਇਓ
ਸਾਥੀ॥ਨਾਨਕ ਨਾਮੁ ਧਿਆਇਆ॥ਆਦਿਪੁਰਖ
ਪ੍ਰਭੁ ਪਾਇਆ ॥ ੨ ॥

ਅੰਮ੍ਰਿਤਸਰ ਤਾਲ ਦੀ ਟਹਿਲ ਕਰਨ ਲਈ ਜਦ ਗੁਰੂ ਸਾਹਿਬ ਦੇ ਹੁਕਮ ਨਾਮੇ ਸਾਰੇ ਦੇਸਾਂ ਵਿਚ ਮਸੰਦਾਂ ਪਾਸ ਪਹੁੰਚੇ ਤਾਂ ਓਹ ਆਪਣੇ ਆਪਣੇ ਪ੍ਰਗਣੇ ਦੀ ਸੰਗਤ ਲੈਕੇ ਆਉਣ ਲਗੇ ॥ਕੋਈ ਦਸ ਦਿਨ ਕੋਈ ਬੀਸ ਦਿਨ ਤਾਲ ਦੀ ਟਹਿਲ ਤੇ ਗੁਰੂ ਜੀ ਦੇ ਦਰਸ਼ਨ ਕਰ, ਸ਼ਬਦ ਸਾਖੀ ਉਪਦੇਸ਼ ਸੁਣ, ਮੰਨਨ ਕਰਦੇ ਹੋਏ ਜਥਾ ਜੋਗ ਪੂਜਾ ਦੇਕੇ ਤੁਰ ਜਾਂਦੇ, ਪਰ ਓਦੋਂ ਏਹ ਮਰਯਾਦਾ ਸੀ ਕਿ ਬਗੈਰ ਗੁਰੂ ਜੀ ਦੀ ਆਗਯਾ ਦੇ ਕੋਈ ਘਰ ਨਹੀ ਜਾਂਦਾ ਸੀ, ਹੁਣ ਭੀ ਏਹ ਰਿਵਾਜ ਬੰਦਈ ਸਿਖਾਂ ਵਿੱਚ ਪ੍ਰਚਲਤ ਹੈ। ਭਾਈ ਕੁਹੜ, ਕਾਲਾ, ਪੁਰੀਆ, ਪੈੜਾ, ਕ੍ਰਿਸ਼ਨਾਂ, ਬਾਲਾ, ਸੁਘੜੂ, ਤਿਲੋਕਾ, ਬੂਲਾ, ਚੰਡੀ, ਤੁਲਸੀ, ਭਗੀਰਥੁ ਕਲਯਾਣਾ, ਬਾਲੂ, ਲਾਲੂ ਗੋਂਦਾ,ਕਿਦਾਰ, ਮੋਹਣ, ਭੂੰਦੜ ਬਹਿਲੋ, ਭਗਤੂ,ਸਾਲੋ, ਭਾਈਬੁੱਢਾ,ਭਾਈਗੁਰਦਾਸ,ਬੀਧੀਆ,ਜੇਠਾ,ਇਤਯਾਦਿਕ ਬਹੁਤ ਸਾਰੇ ਸਿਖ ਤਾਂ ਹਮੇਸ਼ ਗੁਰੂ ਸਾਹਿਬ ਪਾਸ ਹੀ ਰਿਹਾ ਕਰਦੇ ਤੇ ਹੋਰ ਸੈਂਕੜੇ ਰੋਜ ਆਉਂਦੇ ਜਾਂਦੇ ਰਹਿੰਦੇ ॥

---o---

## ਸੰਤੋਖਸਰ* ਤੀਰਥ ਤਿਆਰ ਹੋਣਾ

ਗੁਰੂ ਜੀ ਦਾ ਏਹ ਸੁਭਾਵ ਸੀ ਦਿਨ ਢਲੇ ਆਪਣੇ ਮਹਿਲਾਂ ਤੋਂ ਉਠ ਕੇ ਹਮੇਸ਼ (ਜਿਥੇ ਹੁਣ ਸੰਤੋਖਸਰ ਹੈ ਤੇ ਜਿਥੇ ਇਕ ਛਪੜੀ ਤੇ ਬਹੁਤ ਸੰਘਣੇ ਬ੍ਰਿਛ ਸੇ ਇਕ ਸ਼ੀਸ਼ਮ ਦੇ ਬ੍ਰਿਛ ਹੇਠ ਜਿਸ ਨੂੰ ਹੁਣ ਟਾਹਲੀ ਸਾਹਿਬ ਆਖਦੇ ਹਨ) ਥੜੇ ਉਤੇ ਜਾ ਬੈਠਦੇ ਅਤੇ ਓਸੇ ਮੈਰੇ ਵਿਚ ਸੁਚੇਤੇ ਹੁੰਦੇ ॥ ਸਿੱਖਾਂ ਨੇ ਓਸ ਟੋਭੜੀ ਦੇ ਪੱਤਣ ਬਹੁਤ ਚੰਗੇ ਬਣਾ ਰਖੇ ਸੇ ॥ ਇਕ ਦਿਨ ਭਾਈ ਸੰਤੋਖ ਨਾਮ ਪਸ਼ੌਰੀ ਅਰੋੜੇ ਸਿੱਖ ਨੇ ਢਾਈ ਸੌ ਮੋਹਰ ਗੁਰੂ ਜੀ ਦੇ ਅਗੇ ਭੇਟਾ ਰੱਖਕੇ ਅਰਜ਼ ਕੀਤੀ ਮਹਾਰਾਜ ! ਮੇਰੇ ਘਰ ਸੰਤਾਨ

*ਲਿਖਿਆ ਹੈ ਕਿ ਇਸ ਤਾਲ ਵਿਚੋਂ ਇਕ ਮਠ ਨਿਕਲਿਆ, ਜਿਸ ਵਿਚ ਜੋਗੀ ਸਮਾਧੀ ਲਾ ਕੇ ਬੈਠਾ ਹੋਯਾ ਸੀ ਜਦ ਓਸਨੂੰ ਚੇਤੰਨ ਕਰਕੇ ਪੁਛਿਆ ਤਾਂ ਓਨ ਆਖਿਆ ਮੈਂ ਦੁਆਪਰ ਦਾ ਏਸ ਮਠ ਵਿਚ ਬੈਠਾ ਹਾਂ, ਏਹ ਮਠ ਜ਼ਮੀਨ ਦੇ ਉਪਰ ਸੀ, ਓਸ ਦਿਨ ਤੋਂ ਅਜ ਤਕ ਏਤਨੀ ਧਰਤੀ ਉਚੀ ਹੋਗਈ ਹੈ, ਓਸ ਸਮੇਂ ਏਥੇ ਬਿਆਸਾ ਤੇ ਰਾਵੀ ਨਦੀ ਦੇ ਵਿਚਕਾਰ ਅੰਮ੍ਰਿਤਸਰ ਨਾਮ ਤੀਰਥ ਕਿਨਾਰੇ ਬੇਸ਼ੁਮਾਰ ਸੰਤ, ਰਿਖੀ ਮੁਨੀ ਰਹਿੰਦੇ ਸੇ। ਗੁਰੂ ਸਾਹਿਬ ਤੋਂ ਏਸ ਸਮੇਂ ਦਾ ਬ੍ਰਿਤਾਂਤ ਤੇ ਗੁਰੂ ਨਾਨਕ ਜੀ ਦੀ ਬਾਣੀ ਸੁਣ ਕੇ ਓਸ ਸੰਤ ਨੇ ਆਖਿਆ ਹੁਣ ਤੁਸੀ ਸਤਿਗੁਰੂ ਰੂਪ ਨਿੱਤ ਅਵਤਾਰ ਈਸ਼ਰ ਦਾ ਹੋ, ਮੈਨੂੰ ਮੋਖ ਦਾ ਉਪਦੇਸ਼ ਦ੍ਰਿੜ੍ਹਾਓ। ਤਦ ਗੁਰੂ ਜੀ ਨੇ ਓਹਨੂੰ ਬ੍ਰਹਮ ਗਯਾਨ ਦਾ ਅਧਿਕਾਰੀ ਸਮਝ ਕੇ ਅਭੇਦ ਦਰਸ਼ਨ ਉਪਦੇਸ਼ ਦ੍ਰਿੜ੍ਹਾਯਾ॥

ਯਥਾ:— ਰਾਗ ਗੂਜਰੀ ਮ: ੫

"ਬਾਜ਼ੀਗਰਿ ਜੈਸੇਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸ੍ਵਾਂਗ ਉਤਾਰਿ ਥੰਮਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥" ਇਤਆਦਿਕ ਸ਼ਬਦ ਸੁਣਾਕੇ ਓਸ ਨੂੰ ਜੀਵ ਈਸ਼ਰ ਦਾ ਅਭੇਦ ਗਿਆਨ ਦ੍ਰਿੜ੍ਹ ਕਰਾ ਦਿੱਤਾ ਜਿਸ ਨੂੰ ਧਾਰਨ ਕਰ ਸਰਪ ਦੀ ਕੰਜ ਵਾਂਗੂੰ ਦੇਹ ਛੱਡ ਕੇ (ਜਿਉ ਜਲ ਮੈ ਜਲ ਆਇ ਖਟਾਨਾ। ਤਿਉ ਜੋਤੀ ਸੰਗ ਜੋਤਿ ਸਮਾਨਾ) ਬ੍ਰਹਮ ਵਿੱਚ ਅਭੇਦ ਹੋ ਗਿਆ ॥

ਨਹੀਂ ਦੌਲਤ ਬਹੁਤ ਹੈ, ਕਿਸੇ ਤਰ੍ਹਾਂ ਜਗਤ ਵਿੱਚ ਮੇਰਾ ਨਾਮ ਕਾਇਮ ਰਹੇ। ਗੁਰੂ ਸਾਹਿਬ ਜੀ ਨੇ ਆਖਿਆ ਤੇਰਾ ਪੁੱਤ੍ਰ ਐਸਾ ਪ੍ਰਗਟ ਕਰਾਂਗੇ ਜੋ ਕਦੇ ਨਾ ਮਰੇਗਾ ਤੇ ਓਸ ਤੋਂ ਹਜਾਰਾਂ ਜੀਵ ਵਰੋਸਾਉਨਗੇ। ਏਹ ਕਹਿਕੇ ਓਸੇ ਥਾਂ ਓਸ ਦੀ ਮਾਯਾ ਨਾਲ ਤਾਲ ਪੁਟਾਉਣਾ ਤੇ ਪੱਕਾ ਬਨ-ਵਾਉਣਾ ਸੰ: ੧੬੪੦ ਬਿ: ਨੂੰ ਆਰੰਭ ਕਰ ਦਿੱਤਾ ਜੋ ਸੰ: ੧੬੪੧ ਬਿ: ਨੂੰ ਤਿਆਰ ਹੋਕੇ ਸੰਤੋਖਸਰ ਨਾਮ ਕਰਕੇ ਉਜਾਗਰ ਹੈ। ਏਹ ਤਾਲ ਹੁਣ ਸ਼ਹਿਰ ਵਿੱਚ ਆਗਿਆ ਹੈ, ਤਿੰਨ ਪਾਸੇ ਮਕਾਨ ਹਨ ਤੇ ਇਕ ਪਾਸੇ ਸਰਕਾਰੀ ਟਾਊਨ ਹਾਲ ਹੈ॥

## ਸਿਖਾਂ ਦੀਆਂ ਘਾਲਨਾ ਤੇ ਮੰਝ ਦੀ ਕਥਾ

(੧) ਦੁਆਬੇ ਬਿਸਤ ਵਿੱਚ "ਮੰਜਕੀ" ਦਾ ਮੰਜ ਰਾਜਪੂਤ ਤੀਰਥਾ ਨਾਮ ਹਰ ਵਰ੍ਹੇ ਨਗਾਹੇ ਸਰਵਰ ਪੀਰ ਦੀ ਜਾਤ੍ਰਾ ਨੂੰ ਜਾਯਾ ਕਰਦਾ ਤੇ ਪੀਰ ਦਾ ਮਕਾਨ ਭੀ ਓਸਨੇ ਆਪਣੇ ਘਰ ਬਣਾ ਰੱਖਿਆ ਸੀ। ਸੰ: ੧੬੪੨ ਬਿ: ਨੂੰ ਨਗਾਹੇ ਤੋਂ ਆਉਂਦਾ ਹੋਯਾ ਗੁਰੂ ਜੀ ਦਾ ਜੱਸ ਸੁਣਕੇ ਗੁਰੂ ਚੱਕ ( ਅੰਮ੍ਰਿਤਸਰ ) ਜੀ ਵਿੱਚ ਠਹਿਰ ਗਿਆ। ਓਥੇ ਰਾਤ ਦਿਨ ਕਥਾ ਕੀਰਤਨ, ਭਜਨ ਪਾਠ, ਦਾਨ ਪੁੰਨ ਹੁੰਦਾ ਲੰਗਰ ਵਰਤਦਾ, ਕਲਿ-ਯੁਗ ਵਿੱਚ ਸਤਜੁਗ ਲਗਾ ਹੋਯਾ ਵੇਖਕੇ ਓਸਦਾ ਮਨ ਗੁਰੂ ਜੀ ਵੱਲ ਪ੍ਰੇਰਿਆ ਗਿਆ ਤੇ ਸਿੱਖ ਹੋਣ ਲਈ ਪ੍ਰਾਰਥਨਾ ਕੀਤੀ। ਗੁਰੂ ਜੀ ਨੇ ਆਖਿਆ, ਸਿਖ ਹੋਣਾ

ਬੜਾ ਔਖਾ ਹੈ, ਵਾਲ ਨਾਲੋਂ ਬਰੀਕ ਹੋਕੇ ਖੰਡੇ ਦੀ ਧਾਰ ਪਰ ਚਲਣਾ ਹੈ। ਜਾਂ ਓਨ ਫੇਰ ਭੀ ਹਠ ਕੀਤਾ ਤਾਂ ਗੁਰੂ ਜੀ ਨੇ ਕਿਹਾ ਪਹਿਲੇ ਆਪਣੇ ਘਰ ਦਾ "ਪੀਰਖਾਨਾ" ਢਾਹ। ਤਾਂ ਓਹ ਪੀਰਖਾਨਾਂ ਢਾਹ ਕੇ ਲੋਗਾਂ ਨੂੰ ਉਪਦੇਸ਼ ਕਰਨ ਲਗਾ ਕਿ ਤੁਸੀਂ ਹਿੰਦੂ ਹੋਕੇ ਮੁਸਲਮਾਨ ਨੂੰ ਭੋਗ ਲਗਾ ਹੋਯਾ ਓਸਦਾ ਉਚਿਸ਼ਟ (ਜੂਠਾ) ਖਾਂਦੇ ਹੋ ਤੇ ਹਿੰਦੂ ਧਰਮ ਦੇ ਵਿਰੋਧੀ ਤੁਰਕਾਂ ਨੂੰ ਮੰਨਦੇ ਪੂਜਦੇ ਹੋ, ਏਸ ਤਰ੍ਹਾਂ ਤਾਂ ਥੋੜ੍ਹੇ ਦਿਨਾਂ ਵਿੱਚ ਤੁਹਾਡਾ ਕੱਖ ਨਹੀਂ ਰਹਿਣਾ। ਏਸ ਉਪਦੇਸ਼ ਨੂੰ ਸੁਣਕੇ ਬਹੁਤ ਲੋਗ ਸੁਲਤਾਨ ਨੂੰ ਪੂਜਣੋਂ ਹਟ ਗਏ। ਫੇਰ ਓਸਦੀ ਪ੍ਰੀਖਯਾ ਵਾਂਸਤੇ ਗੁਰੂ ਜੀ ਨੇ ਮੇਵੜੇ (ਚੋਬਦਾਰ) ਨੂੰ ਦੋ ਵਾਰੀ ਹੁਕਮ ਨਾਮਾ ਦੇਕੇ ਭੇਜਿਆ। ਮੇਵੜੇ ਨੂੰ ਹੁਕਮ ਸੀ ੧੧) ਰੁਪਏ ਪਹਿਲਾਂ ਲੈਣੇ, ਅੰਨਜਲ ਫੇਰ ਕਰਨਾ। ਭਾਵੇਂ ਓਸ ਵੇਲੇ ਓਹਨ੍ਹਾਂ ਦੇ ਘਰ ਕੁਛ ਭੀ ਰੁਪਯਾ ਨਹੀਂ ਸੀ, ਪਰੰਤੂ ਮੰਜ ਤੇ ਓਸਦੀ ਇਸਤ੍ਰੀ ਨੇ ਅਤਯੰਤ ਪਰਸੰਨ ਹੋਕੇ ਧੰਨ-ਭਾਗਤਾ ਮੰਨੀ ਕਿ ਸਾਨੂੰ ਗੁਰੂ ਜੀ ਨੇ ਯਾਦ ਰਖਿਆ ਹੈ। ਪਹਿਲੀ ਵਾਰੀ ਤਾਂ ਆਪਣੀ ਪੁਤ੍ਰੀ ਦਾ ਸਾਕ ਕਰਕੇ ਮੇਵੜੇ ਨੂੰ ਰੁਪਏ ਦੇਕੇ ਪ੍ਰਸ਼ਾਦ ਛਕਾਇਆ, ਦੂਜੀ ਵਾਰੀ ਓਸਦੀ ਇਸਤ੍ਰੀ ਨੇ ਆਪ ਗੈਹਣੇ ਪੈ ਕੇ ਗੁਰੂ ਜੀ ਦਾ ਹੁਕਮ ਪੂਰਾ ਕੀਤਾ। ਜਦ ਮੰਜ ਦੀ ਇਸਤ੍ਰੀ ਗਹਿਣੇ ਪੈ ਗਈ ਤਾਂ ਮੰਜ ਗੁਰੂ ਜੀ ਦੇ ਪਾਸ ਹੀ ਆ ਰਿਹਾ, ਨਿਤਾ-ਪ੍ਰਤੀ ਸਵੇਰੇ ਗੁਰੂ ਜੀ ਦੇ ਘੋੜੇ ਵਾਸਤੇ ਘਾਹ ਦੀ ਪੰਡ ਲਿਆਵੇ, ਤੀਜੇ ਪਹਿਰ ਲੰਘਰ ਵਾਸਤੇ ਲੱਕੜੀਆਂ ਦਾ

ਭਾਰ ਲਿਆਵੇ ਤੇ ਰਾਤ ਨੂੰ ਪੀਹਣ ਕਰਕੇ ਜੋ ਕੁਛ ਮਿਲੇ ਓਸਦਾ ਪ੍ਰਸ਼ਾਦ ਛਕੇ। ਇਕ ਦਿਨ ਫੇਰ ਸਿਦਕ ਦੇਖਣ ਲਈ ਗੁਰੂ ਜੀ ਨੇ ਓਸ ਨੂੰ ਆਖਿਆ, ਤੈਂ ਸਿੱਖ ਹੋਕੇ ਕੀ ਖੱਟਿਆ? ਧਨ ਨਾਸ, ਇਸਤ੍ਰੀ ਗਹਿਣੇ, ਛੇਣੀ ਵਿਕ ਗਈ, ਰਾਤ ਦਿਨੇ ਤੈਨੂੰ ਭੀ ਚੈਨ ਨਹੀਂ। ਮੰਜ ਨੇ (ਜੋ ਹਰ ਵੇਲੇ ਪ੍ਰਸੰਨ ਚਿੱਤ ਰਹਿੰਦਾ ਸੀ) ਬੇਨਤੀ ਕੀਤੀ, ਮੈਂ ਝੂਠਾ ਧਨ ਗਵਾਕੇ ਵਾਹਿਗੁਰੂ ਦਾ ਨਾਮ ਸੱਚਾ ਧਨ ਐਸਾ ਲੱਭਾ ਹੈ ਜਿਸਨੂੰ ਚੋਰ ਉਚੱਕਾ ਤੇ ਰਾਜਾ ਭੀ ਨਾ ਲੈ ਸਕੇ। ਏਹ ਸੁਣਕੇ ਗੁਰੂ ਜੀ ਓਸ ਪੁਰ ਬਹੁਤ ਖੁਸ਼ੀ ਹੋਏ॥

ਇਕ ਦਿਨ ਜਦ ਕਾਲੀ ਬੋਲੀ ਹਨੇਰੀ ਆਈ ਤਾਂ ਤ੍ਰਿਕਾਲਾਂ ਵੇਲੇ ਮੰਜ ਲੱਕੜੀਆਂ ਲਈ ਆਂਵਦਾ ਹੋਯਾ ਸੁਲਤਾਨ ਵਿੰਡ ਦੇ ਖੂਹ* ਵਿਚ ਡਿੱਗ ਪਿਆ। ਪਾਣੀ ਥੋੜਾ ਹੀ ਸੀ, ਏਸ ਕਰਕੇ ਡੁੱਬਿਆ ਨਾਂ। ਮੰਜ ਨੇ ਲਕੜੀਆਂ ਦਾ ਭਾਰ ਸਿਰ ਉਪਰ ਹੀ ਰਖਿਆ ਕਿ ਮਤਾਂ ਭਿੱਜ ਜਾਣ ਤਾਂ ਲੰਗਰ ਵਿਚ ਕੋਈ ਔਕੁੜ ਹੋਵੇ। ਏਸ ਹਾਲ ਵਿਚ ਭੀ ਆਪਣੇ ਡਿੱਗਣ ਦਾ ਫਿਕਰ ਨਹੀਂ ਕੀਤਾ, ਪਰ ਗੁਰੂ ਜੀ ਦੇ ਲੰਗਰ ਦਾ ਧਯਾਨ ਰਖਿਆ ਤੇ ਗੁਰੂ ਜੀ ਦੀ ਰਜ਼ਾ ਵਿਚ ਰਹਿਕੇ ਬਾਣੀ ਪੜ੍ਹਦਾ ਰਿਹਾ। ਵੱਡੀ ਰਾਤ ਗਈ ਤੋਂ ਇਕ ਜੱਟ ਨੇ (ਜੋ ਪਾਸੋਂ ਦੀ ਲੰਘਿਆ ਸੀ ਤੇ ਅਵਾਜ਼ ਸੁਣੀ ਸਾਸੁ)

*ਏਥੇ ਹੁਣ ਜੋਗਾ ਸਿੰਘੀਏ ਸਾਧਾਂ ਨੇ ਪੱਕਾ ਮਕਾਨ ਸ਼ਹਿਰੋਂ ਬਾਹਰ ਬਣਾਇਆ ਹੋਇਆ ਹੈ।

ਗੁਰੂ ਜੀ ਨੂੰ ਆ ਕੇ ਖਬਰ ਕੀਤੀ। ਗੁਰੂ ਜੀ ਓਸੇ ਵੇਲੇ ਨੰਗੀ ਪੈਰੀਂ ਉਠ ਦੌੜੇ ਤੇ ਹੁਕਮ ਦਿਤਾ ਲੱਜਾਂ ਲਿਆਓ, (ਈਸ਼੍ਵਰ ਭਗਤਾਂ ਦੇ ਵੱਸ ਹੈ) ਸਿੱਖ ਲੱਜਾਂ ਤੇ ਜੋੜਾ ਘੋੜਾ ਲੈਕੇ ਜਾਂ ਪਿਛੋਂ ਪਹੁੰਚ ਪਏ ਤਾਂ ਇੱਕ ਸਿੱਖ ਨੇ ਮੰਜ ਨੂੰ ਆਖਿਆ,ਲੱਜ ਫੜਕੇ ਪਹਿਲੇ ਤੂੰ ਆ ਜਾਹ ਫੇਰਲੱਕੜਾਂ ਭੀ ਆ ਜਾਣਗੀਆਂ। ਪਰ ਮੰਜਨੇਕਿਹਾ ਪਹਿਲੇਸੁੱਕੀਆਂ ਲਕੜਾਂ ਕੱਢੋਗੇ ਤਾਂ ਮੈਂ ਨਿਕਲਾਂਗਾ। ਗੁਰੂ ਜੀ ਨੇ ਬਾਹਰ ਕੱਢਕੇ ਖੁਸ਼ ਹੋਕੇ ਕਿਹਾ"ਭਾਈ ਮੰਜ! ਵਰ ਮੰਗ, ਤੇਰੀ ਘਾਲ ਥਾਇ ਪਈ" ਮੰਜਨੇ ਬੇਨਤੀ ਕੀਤੀ, ਜੀ! ਅਜਾਚੀ (ਬਗੈਰ ਇੱਛਜਾ ਦੇ) ਰਹਿਕੇ ਆਪ ਦੇ ਚਰਨਾਂ ਦਾ ਧਿਆਨ, ਸੱਤਨਾਮ ਦਾ ਸਿਮਰਨ ਕਦੇ ਨਾ ਭੁੱਲੇ ਤੇ (ਕਲਿਜੁਗ ਦਾ ਸਮਾਂ ਹੈ) ਏਤਨਾ ਕਸ਼ਟ ਸਿੱਖਾਂ ਨੂੰ ਨਾ ਮਿਲੇ। ਸਾਹਿਬ ਬੋਲੇ ਤਾਉ ਕਸੌਟੀਦਿਤੇ ਬਿਨਾਂ ਸੋਇਨਾ ਤੇ ਸਿਖਾਂ ਦਾ ਰਿਦਾ ਸੁਧ ਨਹੀਂ ਹੁੰਦਾ, ਸੁਧ ਨਿਰਮਾਨ ਹੋਏ ਬਿਨਾ ਭਗਤੀ ਉਪਾਸ਼ਨਾਂ ਨਹੀਂ ਹੁੰਦੀ। ਏਹ ਸੁਣਕੇ ਓਨ ਚਰਨ ਫੜ ਲਏ, ਤਾਂ ਗੁਰੂ ਜੀ ਨੇ ਬਚਨ ਕੀਤਾ "ਮੰਜ ਪਿਆਰਾ ਗੁਰੂ ਨੂੰ ਗੁਰੁ ਮੰਜ ਪਿਆਰਾ। ਮੰਜ ਗੁਰੂਹੈ ਬੋਹਿਥਾ ਜਗ ਲੰਘਣ ਹਾਰਾ।"ਏਹਕਹਿਕੇ ਗਲੱ ਫੜੀ ਵਿਚ ਲੈਕੇ ਪਿਆਰ ਤੇ ਬ੍ਰਹਮ ਗਿਆਨ ਦਿੱਤਾ, ਜਿਸਤੋਂ ਉਸਨੂੰ ਦਿਬਦ੍ਰਿਸ਼ਟਿ ਰਿਧਿ ਸਿਧਿ ਸਭਪ੍ਰਾਪਤਹੋ ਗਈ। ਫੇਰ ਓਹ ਗੁਰੂਜੀ ਦੇ ਹੁਕਮ ਅਨੁਸਾਰਆਪਣੇਘਰ ਜਾਕੇ ਦੇਗ ਚਲਾਉਣ ਤੇ ਸਿੱਖੀ ਬ੍ਰਿਧਾਉਣ ਲਗਾ। ਫੇਰ ਤਾਂ ਸਭ ਦੁਆਬਾ ਦੇਸ ਏਸੇ ਦਾ ਸੇਵਕ ਬਣ ਗਿਆ।

# ਭਾਈ ਬਹੋੜੂ ਦਾ ਪ੍ਰੇਮ

(੨) ਇਕ ਬਹੋੜੂ ਨਾਮ ਗਿੱਲ ਜ਼ਿਮੀਦਾਰ ਮਲਵਈ ਭਾਈ ਮਾਈ ਭੂੰਦੜ ਦਾ ਸੰਗਤੀ ਗੁਰੂ ਘਰ ਦਾ ਪੱਕਾ ਸੇਵਕ ਸੀ । ਇਕ ਦਿਨ ਗੁਰੂ ਜੀ ਦੇ ਦਰਸ਼ਨ ਕਰਨ ਆਯਾ ਤਾਂ ਗੁਰੂ ਜੀ ਦੇ ਪੁੱਛਣੇ ਪਰ ਉਸਨੇ ਆਪਣੇ ਧਾੜੇ ਤੇ ਚੋਰੀਆਂ ਕਰਨ ਦਾ ਸਾਰਾ ਹਾਲ ਬਰਨਨ ਕਰਕੇ ਆਪਣੀ ਕਲਜਾਣ ਚਾਹੀ; ਤਾਂ ਗੁਰੂਜੀ ਬੋਲੇ ਧਰਮਦੀ ਕਿਰਤ ਕਰਕੇ ਬਿਹਾਰ ਚਲਾਓ, ਸੱਤਨਾਮ ਦਾ ਸ੍ਵਾਸ ਸ੍ਵਾਸ ਸਿਮਰਨ ਕਰੋ, ਜਿਨ੍ਹਾਂ ਵਾਸਤੇ ਪਾਪ ਛਲਵਲ ਕਰਦਾ ਹੈਂ ਕੋਈ ਸਬੰਧੀ ਪ੍ਰਲੋਕ ਵਿੱਚ ਸਹਾਈ ਨਹੀਂ ਹੋਵੇਗਾ, ਤੇਰੇ ਕਰਮਾਂ ਦਾ ਫਲ ਤੈਨੂੰ ਹੀ ਭੋਗਣਾ ਪਵੇਗਾ । ਤਾਂਤੇ ਸ਼ੁਭ ਕੰਮ, ਸਤਸੰਗ, ਸੇਵਾ ਭਗਤੀ ਕਰੋ ਅਤੇ ਸਰਬੰਸ ਪ੍ਰਮੇਸ਼੍ਵਰਦਾ ਮੰਨ ਕੇ ਅਭਿਮਾਨ ਛੱਡ ਰਖੋ । (ਗੁਰੂ ਕੇ ਬਚਨ ਬਡ-ਭਾਗੀਆਂ ਦੇ ਅੰਦਰ ਤਿੱਖੇ ਤੀਰ ਦਾ ਕੰਮ ਕਰਦੇ ਹਨ) ਭਾਈ ਬਹੋੜੂ ਉਸੇ ਦਿਨ ਤੋਂ ਧਰਮ ਕਿਰਤ ਕਰ, ਆਏ ਸਿਖ ਸਾਧ ਦੀ ਸੇਵਾ ਭਗਤੀ ਕਰਨ ਲਗਾ । ਇਕ ਦਿਨ ਇਕ ਠੱਗ, ਸਿੱਖ ਬਣਕੇ ਉਸਦੇ ਘਰ ਆਯਾ । ਬਹੋੜੂ ਨੇ ਇਸ਼ਨਾਨ ਕਰਾਕੇ ਚੰਗਾ ਪ੍ਰਸ਼ਾਦਾ ਛਕਾਯਾ, ਵੱਡੀ ਰਾਤ ਗਈ ਤਕ ਸਤਸੰਗ ਦੀਆਂ ਗੱਲਾਂ ਕਰਦੇ ਰਹੇ । ਵੀਹਕੁ ਦਿਨ ਓਹ ਬਹੋੜੂ ਦੇ ਘਰ ਟਿਕਿਆ ਰਿਹਾ ਤੇ ਸਾਰਾ ਟੱਬਰ ਬਹੋੜੂ ਦਾ ਪ੍ਰੇਮ ਨਾਲ ਸੇਵਾ ਕਰਦਾ ਰਿਹਾ । ਓਹ ਠੱਗ ਬਹੋੜੂ ਦੀ ਬੇਟੀ ਨਾਲ ਰਲ ਗਿਆ ।

ਬਹੋੜੂ ਭਾਵੇਂ ਏਸ ਕਰਤੂਤ ਨੂੰ ਜਾਣ ਗਿਆ ਸੀ, ਪਰ ਸਰਬੰਸ ਗੁਰੂ ਕਾ ਸਮਝਕੇ ਚੁਪ ਕਰ ਰਿਹਾ ਤੇ ਐਥੋਂ ਤਕ ਜਰਣਾ ਕੀਤੀ ਕਿ ਇਕ ਦਿਨ ਅੰਮ੍ਰਿਤ ਵੇਲੇ ਦੋਹਾਂ ਨੂੰ ਸੁੱਤੇ ਪਏ ਵੇਖਕੇ ਆਪਣਾ ਚਾਦਰਾ ਓਹਨਾਂ ਉਤੇ ਪਾਗਿਆ ਤੇ ਮਨ ਵਿੱਚ ਕੁਛ ਗਿਲਾਨੀ ਨਾ ਕੀਤੀ। ਦਿਨ ਚੜ੍ਹੇ ਕੁੜੀਨੇ ਆਪਣੇ ਪਿਤਾ ਦਾ ਚਾਦਰਾ ਸਿਞਾਣਕੇ ਓਸ ਠੱਗ ਨੂੰ ਦੱਸਿਆ, ਤਾਂ ਓਹ ਅਗਲੇ ਭਲਕ ਸਭ ਗਹਣਾ ਗੱਟਾ ਬਹੋੜੂ ਦੇ ਘਰੋਂ ਲੈਕੇ ਤੁਰ ਗਿਆ, ਅੱਗੋਂ ਬਹੋੜੂ ਰੋਹੀ ਵਿੱਚੋਂ ਮੁੜਿਆ ਆਉਂਦਾ ਮਿਲ ਪਿਆ। ਠੱਗ ਦੇ ਸਿਰੋਂ ਕੰਬਦੇ ਹੋਏ ਅਸਬਾਬ ਦੀ ਗਠੜੀ ਡਿੱਗ ਪਈ ਤੇ ਬਹੋੜੂ ਨੇ ਭੀ ਜਾਣ ਲਿਆ ਕਿ ਏਹ ਮੇਰਾ ਹੀ ਘਰ ਹੈ, ਪਰ ਤਾਂ ਭੀ ਉਸ ਠੱਗਨੂੰ ਧੀਰਜ ਦੇਕੇ ਆਖਯਾ, ਮੇਰੀ ਤਾਂ ਕੋਈ ਭੀ ਚੀਜ਼ ਨਹੀਂ ਸਭ ਗੁਰੂ ਕੀ ਮਾਯਾ ਹੈ।ਤੇ ਓਸਨੂੰ ਫੇਰ ਘਰ ਲੈ ਆਂਦਾ,ਪਰ ਬੇਟੀ ਸਮੇਤ ਸਾਰਾ ਪਦਾਰਥ ਉਸਦੇ ਘਰ ਆਪ ਜਾਕੇ ਛੱਡ ਆਯਾ, ਦਿਲ ਵਿੱਚ ਜ਼ਰਾ ਭਰ ਫਿਕਰ ਨਾ ਕੀਤਾ। ਇਸਤ੍ਰੀ ਭੀ ਓਸਦੀ ਓਹੋ ਜੇਹੀ ਸੀ, ਸ਼ਾਂਤ ਧਰਕੇ ਬੈਠੀ ਰਹੀ। ਪਰ ਏਸ ਸ਼ਾਂਤ ਤੇ ਸਮ-ਦ੍ਰਿਸ਼ਟੀ ਦਾ ਫਲ ਇਹ ਹੋਯਾ ਕਿ ਜਦ ਉਹ ਠੱਗ ਮਾਯਾ ਤੇ ਬਹੋੜੂ ਦੀ ਪੁਤ੍ਰੀ ਲੈਕੇ ਘਰ ਗਿਆ ਤਾਂ ਓਸਨੂੰ ਚੈਨ ਨਾ ਮਿਲੇ, ਏਹੋ ਜੀ ਕਰੇ ਜੋ ਬਹੋੜੂ ਨੂੰ ਮਿਲਾਂ, ਮਸਾਂ ਮਸਾਂ ਰਾਤ ਕੱਟੀ ਦੂਜੇ ਦਿਨ ਆਪਣੇ ਕੀਤੇ ਪੁਰ ਪਛਤਾਕੇ ਸਾਰਾ ਦ੍ਰਬ ਤੇ ਬਹੋੜੂ ਦੀ ਪੁਤ੍ਰੀ ਲੈਕੇ ਬਹੋੜੂ ਦੇ ਚਰਨ ਆਫੜੇ।

ਬਹੋੜੂ ਓਸ ਠਗ ਨੂੰ ਨਾਲ ਲੈਕੇ ਗੁਰੂ ਜੀ ਪਾਸ ਆਯਾ ਤਾਂ ਗੁਰੂ ਜੀ ਬਹੋੜੂ ਨੂੰ ਅਗੋਂ ਉਠਕੇ ਮਿਲੇ ਅਤੇ 'ਧੰਨ ਸਿਖੀ' ਤਿੰਨ ਵਾਰੀ ਕਹਿਕੇ ਸਾਰੀ ਕਥਾ ਸੰਗਤ ਨੂੰ ਸੁਣਾਈ। ਫੇਰ ਤਾਂ ਠੱਗ ਭੀ ਗੁਰੂਜੀ ਦੇ ਦਰਸ਼ਨ ਕਰਕੇ ਸੱਚਾ ਸਿੱਖ ਬਣ ਗਿਆ।ਓਸ ਸਮੇਂ ਭਾਈ ਬਹੋੜੂ ਵਰਗੇ ਅਨੇਕ ਸਿੱਖ ਭੋਲੇ ਭਾਲੇ ਹੁੰਦੇ ਸੇ। ਏਹੋ ਜਿਹਾ ਇੱਕ ਬਹੋੜੂ ਨਾਮ ਸੁਨਿਆਰਾ ਸਿੱਖ ਭੀ ਹੋਯਾ ਹੈ ਤੇ ਅਸਾਂ ਭਾਈ ਮੱਜਾ ਸਿੰਘ ਅਕਾਲੀ ਨੂੰ ਲੌਂਗੋਵਾਲ ਵਿਚਬਹੋੜੂ ਜੈਸਾ ਹੀ ਸਿਦਕੀ ਆਪਣੀ ਅੱਖੀਂ ਦੇਖਿਆ ਹੈ॥

## ਸਿੱਧੂ ਜ਼ਿਮੀਂਦਾਰ ਦੀ ਕਥਾ

(੩) ਇਕ ਸਿੱਧੂ ਜ਼ਿਮੀਂਦਾਰ ਮਾਲਵੇ ਦੇਸ ਫਫੜੇ ਪਿੰਡ ਦਾ ਵਸਨੀਕ ਬਹਿਲੋ ਨਾਮ ਬਹੁਤ ਉਘਾ ਸਰਵ-ਰੀਆ ਸਿੱਖ ਸੀ, ਹਰ ਸਾਲ ਸੈਂਕੜੇ ਪੀਰ ਭਾਈਆਂ ਨੂੰ ਲੈਕੇ ਨਗਾਹੇ ਜਾਂਦਾ। ਘਰ ਵਿਚ (ਪੀਰ ਦੀ ਜਗਾ) "ਪੀਰਖਾਨ" ਬਣਾਯਾ ਹੋਯਾ ਸੀ ਤੇ ਹਰ ਵੀਰਵਾਰ ਨੂੰ ਖੂੰਡੀ-ਸੰਗਲੀ ਮਾਰ ਕੇ ਖੇਡਦਾ ਹੁੰਦਾ, ਪੁੱਛਣਾ ਦੱਸਦਾ, ਖੂੰਡੀ ਖਲੜੂ ਤੇ ਕੰਧੇ ਮੁਸੱਲਾ ਸਿਰ ਟੋਪੀ ਭੇਖ ਭਰਾਈਆਂ ਦਾ ਰਖਦਾ। ਸੰ: ੧੬੩੪ ਬਿ: ਨੂੰ ਨਗਾਹੇ ਤੋਂ ਆਉਂਦਾ ਹੋਯਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਯਾ। ਬੇਅੰਤ ਲੋਗਾਂ ਦੀ ਭੀੜ, ਸਤਸੰਗ ਕਥਾ ਕੀਰ-ਤਨ ਦਾ ਅਤਿ ਅਨੰਦ ਤੇ ਲੰਗਰ ਵਰਤਦਾ ਦੇਖ ਦੇਖ ਕੇ ਵਡਾ ਪ੍ਰਸੰਨ ਹੋਯਾ। ਗੁਰੂ ਜੀ ਨੇ ਕਿਹਾ, ਦੇਖੋ! ਹਿੰਦੂ ਕੇਡੇ ਮੂਰਖ ਹਨ, ਤੁਰਕਾਂ ਦੀਆਂ ਕਬਰਾਂ ਨੂੰ ਮੰਨਦੇ

ਹਨ, ਏਸੇ ਲਈ ਨਾਮਦੇਵ ਜੀ ਨੇ ਕਿਹਾ ਹੈ (ਹਿੰਦੂ ਅੰਨਾਂ ਤੁਰਕੂ ਕਾਣਾ) ਭਾਈ ਸਿੱਖੋ ! ਇਕ ਅਕਾਲ ਪੁਰਖ ਦੇ ਬਿਨਾ ਹੋਰ ਮੜ੍ਹੀ, ਗੁੱਗਾ, ਮਠ, ਗੋਰ, ਪੀਰ-ਖਾਨੇ ਆਦਿਕ ਨੂੰ ਮੰਨਣਾ ਨਿਸਫਲ ਹੈ, ਕਿਉਂਕਿ ਏਹ ਜੜ੍ਹ ਪਦਾਰਥ ਕਿਸੇ ਨੂੰ ਵਰ ਸ੍ਰਾਪ ਨਹੀਂ ਦੇ ਸਕਦੇ ਤੇ ਨਾਂ ਹੀ ਕਿਸੇ ਪਰ ਖੁਸ਼ੀ ਤੇ ਨਾਰਾਜ਼ਗੀ ਕਰ ਸਕਦੇ ਹਨ, ਏਹ ਜਗਤ ਦੀ ਕੇਵਲ ਭੇਡਾਚਾਲ ਹੈ, ਸੋ ਬਿਨਾਂ ਵਿਚਾਰੇ ਲੋਗ ਪਏ ਭਟਕਦੇ ਹਨ। ਸਮਰਥ ਸਤਗੁਰੂ ਜੀ ਦੇ ਏਹ ਬਚਨ ਬਹਿਲੋ ਦੇ ਹਿਰਦੇ ਵਿਚ ਧਸ ਗਏ,ਕਿਉਂਕਿ ਕਮਾਈ ਵਾਲੇ ਸਤਪੁਰਖਾਂ ਦੇ ਬਚਨ ਪਾਪੀ ਪੁਰਖਾਂ ਦੇ ਬਿਕਾਰਾਂ ਨੂੰ ਸੁਹਾਗੇ ਦੀ ਤਰਾਂ ਸਾਫ ਕਰਕੇ ਭਰੀ ਹੋਈ ਗੱਡੀ ਦੀਆਂ ਲੀਕਾਂ ਵਾਂਙ ਅਸਰ ਕਰ ਜਾਂਦੇ ਹਨ। ਜਿਕੂੰ ਕੋਇਲ ਦੇ ਬਚਨ ਸੁਣਕੇ ਕੋਇਲ ਦਾ ਪੁੱਤ੍ਰ ਕਾਵਾਂ ਨੂੰ ਛੱਡ ਕੇ ਆਪਣੇ ਪਰਵਾਰ ਵਿਚ ਆ ਜਾਂਦਾ ਹੈ, ਤੈਸੇ ਹੀ ਭਾਈ ਬਹਿਲੋ ਦਾ ਮਨ ਸਰਵਰੀਆਂ ਵੱਲੋਂ ਹਟਕੇ ਗੁਰ ਸਿੱਖਾਂ ਦਾ ਸਾਥੀ ਬਣ ਗਿਆ ਤੇ ਤੀਰਥ ਦੀ ਪੁਟਾਈ ਜਿਸਤਰਾਂ ਹੋਰ ਸਿਖ ਕਰਦੇ ਸੇ, ਏਹ ਭੀ ਕਰਨ ਲਗ ਪਿਆ। ਜਿਉਂ ਜਿਉਂ ਸੇਵਾ ਸਤਸੰਗ ਕੀਤਾ ਹਿਰਦਾ ਸੁੱਧ ਹੁੰਦਾ ਗਿਆ। ਫੇਰ ਖੂੰਡੀ ਖੱਲੜ੍ਹ ਸਤਲੁਜ ਵਿੱਚ ਸਿੱਟ ਕੇ ਘਰ ਜਾਕੇ ਪੀਰਖਾਨਾ ਭੀ ਢਾਹ ਸਿੱਟਿਆ, ਤੇ ਫੇਰ ਗੁਰੂ ਜੀ ਦੇ ਪਾਸ ਆਕੇ ਤਾਲ ਦੀ ਸੇਵਾ ਕਰਨ ਲੱਗਾ। ਫੇਰ ਤਾਂ ਐਡਾ ਸਿਦਕੀ ਹੋਯਾ ਜੋ ਇਕ ਦਿਨ ਏਸਨੇ ਘੁਮ੍ਹਿਆਰ

ਤੋਂ ਸੁਣਿਆਂ, ਕਿ ਜੇਕਰ ਆਵੇ ਵਿਚ ਬਿਸ਼ਟਾ ਪਵੇ ਤਾਂ ਬਹੁਤ ਚੰਗੀਆਂ ਇੱਟਾਂ ਪਕਦੀਆਂ ਹਨ। ਓਸੇ ਦਿਨ ਤੋਂ ਕੰਬਲ ਦਾ ਝੁੰਬ ਮਾਰਕੇ, ਇਕ ਰੱਸੀ ਲੱਕ, ਇਕ ਸਿਰ ਬੰਨ੍ਹਕੇ, ਫਾਹੁੜੀ ਛੱਜ ਲੈ, ਮੈਲਾ ਉਠਾ ਉਠਾ ਕੇ ਆਵੇ ਵਿਚ ਪਾਉਣ ਲਗ ਪਿਆ। ਸਾਰਾ ਦਿਨ ਏਹੋ ਕਾਰ ਕਰੇ ਤੇ ਰਾਤ ਨੂੰ ਓਸੇਤਰਾਂ ਓਹੋ ਮੰਡਾਸਾ ਬੱਧਾ ਬਧਾਯਾ ਰੱਖ ਕੇ ਨਹਾ ਧੋ ਦੁਕਾਨਦਾਰਾਂ ਦੇ ਜਾ ਕੇ ਚੱਕੀ ਪੀਸਿਆ ਕਰੇ ਯਾ ਧਾਨ ਛੜੇ। ਓਸੇ ਮੇਹਨਤ ਦਾ ਪ੍ਰਸ਼ਾਦਾ ਛਕ ਕੇ ਫੇਰ ਦਿਨ ਭਰ ਮੈਲਾ ਉਠਾ ਉਠਾ ਕੇ ਆਵੇ ਵਿਚ ਪਾਉਂਦਾ ਫਿਰੇ, ਕਈ ਲੱਖ ਇੱਟਾਂ ਦਾ ਆਵਾ ਏਸੇ ਤਰਾਂ ਪਕਾਯਾ। ਭਾਵੇਂ ਹੋਰ ਕਈ ਆਵੇ ਭੀ ਪੱਕੇ, ਪਰ ਜੈਸਾ ਏਹਨਾਂ ਦਾ ਆਵਾ ਪੱਕਿਆ ਐਸਾ ਹੋਰ ਕੋਈ ਨਾਂ ਪੱਕਿਆ। ਜਾਂ ਗੁਰੂ ਜੀ ਨੂੰ ਏਹ ਖਬਰ ਹੋਈ ਤਾਂ ਏਸਦੀ ਸੇਵਾ ਪਰ ਬਹੁਤ ਖੁਸ਼ੀ ਹੋ ਕੇ ਬਹਿਲੋ ਦਾ ਮੁੰਡਾਸਾ ਉਤਰਾ, ਇਸ਼ਨਾਨ ਕਰਾ, ਪੌਸ਼ਾਕੀ ਪਹਿਨਾ, "ਭਾਈ ਬਹਿਲੋ, ਸਭ ਤੋਂ ਪਹਿਲੋ" ਏਹ ਵਰ ਦੇ ਕੇ ਅਧਯਾਤਮ ਵਿੱਦਯਾ ਦਾ ਦ੍ਰਿੜ੍ਹ ਪ੍ਰਕਾਸ਼ ਕਰਾ ਦਿੱਤਾ, ਜਿਸ ਤੋਂ ਰਿਧੀਆਂ ਭੀ ਓਸਦੇ ਵੱਸ ਵਿਚ ਆਗਈਆਂ। ਗੁਰੂ ਜੀ ਨੇ ਓਸਨੂੰ ਮਾਲਵੇ ਦਾ ਮਸੰਦ (ਕਾਰਦਾਰ) ਕਰ ਦਿੱਤਾ, ਜੋ ਹਰ ਸਾਲ ਮਾਲਵੇ ਦੀ ਸੰਗਤ ਨੂੰ ਨਾਲ ਲੈਕੇ ਗੁਰੂ ਜੀ ਦੀ ਟਹਿਲ ਕਰਦਾ ਕਰਾਉਂਦਾ ਰਿਹਾ, ਤੇ ਫੇਰ ਓਸਦੇ ਪੁਤ੍ਰ ਪੋਤ੍ਰੇ ਭੀ ਗੁਰੂ ਜੀ ਦੇ ਘਰ ਦੀ ਟਹਿਲ ਕਰਦੇ ਰਹੇ, ਓਹਨਾਂ ਵਿਚੋਂ ਹੀ ਇਕ ਭਾਈ

ਭੁਗਤਾ ਵੱਡਾ ਉਜਾਗਰ ਸਿੱਖ ਹੋਯਾ ਹੈ, ਓਸੇ ਦੇ ਨਾਮ ਦਾ "ਭੁਗਤਾ" ਪਿੰਡ ਫਰੀਦ ਕੋਟ ਦੇ ਰਾਜ ਵਿਚ ਹੈ। ਸਾਰਾ ਹਾਲ ਏਹਨਾਂ ਦਾ ਪੰਜਵੇਂ ਹਿਸੇ ਵਿਚ ਹੈ॥

## ਕਾਬਲ ਵਾਲੀ ਮਾਈ

ਇਕ ਮਾਈ ਕਾਬਲ ਦੀ ਹਮੇਸ਼ ਤਾਲ ਦੀ ਗਾਰ ਕੱਢਜਾ ਕਰਦੀ ਅਤੇ ਟੋਕਰੇ ਭਰ ਭਰ ਕੇ ਬਹੁਤ ਪ੍ਰੇਮ ਨਾਲ ਛੇਤੀ ਛੇਤੀ ਦੂਰ ਸਿੱਟ ਆਉਂਦੀ ਸੀ, ਅਤੇ ਹੱਥ ਉਤਾਹਾਂ ਨੂੰ ਮਾਰਦੀ ਸੀ*। ਓਸਦੀ ਟਹਿਲ ਨੂੰ

---

*ਸੂਰਜ ਪ੍ਰਕਾਸ਼ ਸਫਾ ੫੨੯ ਉਪਰ ਲਿਖਿਆ ਹੈ ਕਿ ਇਹ ਮਾਈ ਹਰ ਫੇਰੇ ਮਿੱਟੀ ਦੀ ਟੋਕਰੀ ਸਿੱਟਕੇ ਜਿਕੂੰ ਝੂਟਾ ਦੇਈਦਾ ਹੈ ਇਸ ਤਰਾਂ ਅਕਾਸ਼ ਵਿਚ ਹੱਥ ਮਾਰਦੀ। ਜਦ ਕਾਰਨ ਪੁਛਿਆ ਤਾਂ ਏਨ ਆਖਯਾ, ਮੇਰੇ ਘਰ ਵਿਚ ਮੇਰਾ ਪੁਤ੍ਰ ਸਵਾ ਬਰਸ ਦਾ ਪਾਲਨੇ ਵਿਚ ਸੁਤਾ ਪਿਆ ਹੈ, ਮੈਂ ਉਸਨੂੰ ਝੂਟੇ ਦੇਂਦੀ ਹਾਂ, ਜੇ ਨਾਂ ਝੁਲਾਵਾ ਤਾਂ ਬਾਲਕ ਰੋਣ ਲੱਗ ਜਾਏ। ਇਹ ਗੱਲ ਅਚ-ਰਜ ਦੀ ਸੁਣਕੇ ਸੰਗਤ ਨੇ ਗੁਰੂ ਸਾਹਿਬ ਜੀ ਨੂੰ ਖਬਰ ਦਿੱਤੀ। ਗੁਰੂ ਸਾਹਿਬ ਨੇ ਅੰਤ੍ਰ ਧਿਆਨ ਹੋਕੇ ਜਾਂ ਦੇਖਿਆ ਤਾਂ ਏਹ ਸੱਚਾ ਬਿਆਨ ਪਾਯਾ। ਤਾਂ ਉਸ ਮਾਈ ਨੂੰ ਪੁਛਿਆ ਕਿ ਤੈਨੂੰ ਏਹ ਤਾਕਤ ਕਿਥੋਂ ਹੋਈ ਹੈ? ਉਸ ਨੇ ਪ੍ਰਾਰਥਨਾ ਕੀਤੀ ਕਿ ਮੈਂ ਅਪਨੇ ਭਰਤੇ ਤੋਂ ਬਿਨਾਂ ਹੋਰ ਕਿਸੇਨੂੰ ਪੁਰਖ ਨਹੀਂ ਮੰਨਿਆਂ ਅਤੇ ਨਾ ਕਦੇ ਕੋਈ ਪੀਰ, ਫਕੀਰ, ਮੜ੍ਹੀ, ਦੇਵਤਾ, ਦੇਵੀ, ਭੂਤ, ਪ੍ਰੇਤ, ਤਿਥ, ਤਿਊਹਾਰ ਮੰਨਿਆ ਹੈ। ਓਸੇ ਦੇ ਹੁਕਮ ਨਾਲ ਸਤਿਗੁਰਾਂ ਦੇ ਤੀਰਥ ਦੀ ਕਾਰ ਕੱਢਣ ਆਉਂਦੀ ਹਾਂ। ਅਤੇ ਓਹ ਗੁਰੂ ਜੀ ਦਾ ਅਨੰਨ ਭਗਤ ਹੈ, ਓਸੇ ਦੀ ਟਹਿਲ ਦਾ ਫਲ ਮੈਨੂੰ ਏਹ ਮਹਲ ਲੱਭਿਆ ਹੈ। ਫੇਰ ਸੰਗਤ ਨੂੰ ਦ੍ਰਿੜ ਕਰਾ-ਉਣ ਵਾਸਤੇ ਗੁਰੂ ਜੀ ਨੇ ਓਸਦੇ ਘਰੋਂ ਭੀ ਖਬਰ ਮੰਗਵਾ ਦਿੱਤੀ। ਪਾਠਕਾਂ ਨੂੰ ਵਿੱਦਿਤ ਹੋਵੇ ਕਿ ਇਲਮ ਮੈਸਮਰੇਜ਼ਮ ਵਾਲੇ ਭੀ ਏਸ ਗੱਲ ਨੂੰ ਮੰਨਦੇ ਹਨ ਅਤੇ ਜੋ ਏਸ ਵਿੱਦਯਾ ਵਿੱਚ ਪਕੇ ਹਨ ਏਹੋ ਜੇਹੇ ਕਈ ਕੰਮ ਕਰਦੇ ਹਨ ਅਰਥਾਤ ਆਦਮੀ ਨੂੰ ਪਿਛੇ ਲਾ ਲੈਣਾ, ਬੇਹੋਸ਼ ਕਰਨਾ ਕਿਸੇ ਦੇ ਮਨ ਦੀ ਗਲ ਦੱਸ ਦੇਣੀ ਦੂਰ ਦੇਸ ਦੀ ਚੀਜ਼ ਮੰਗਾ ਦੇਣੀ ਸੈਂਕੜੇ ਕੋਹਾਂ ਦੀ ਖਬਰ ਦੱਸਣੀ ਆਦਿਕ। ਏਸੇ ਪ੍ਰਕਾਰ ਇਕ ਹੋਰ ਵਿੱਦਯਾ ਹੈ, ਜਿਸ ਨਾਲ ਮੋਏ ਆਦਮੀ ਦੀ ਰੂਹ ਮੰਗਵਾਕੇ ਗੱਲਾਂ ਕਰਾ ਦਿੰਦੇ ਹਨ। ਇਸ ਪ੍ਰਕਾਰ ਦੀਆਂ ਵਿੱਦਿਆਂ ਨੂੰ ਹੀ ਪਿਛਲੇ ਲੋਗ ਕਰਾਮਾਤਾਂ ਆਖਦੇ ਸੇ ਤੇ ਹੁਣ ਵਾਲੇ ਕਰਤਬ ਯਾ ਇਲਮਆਖਦੇ ਹਨ॥

ਦੇਖਕੇ ਸਭਸੰਗਤ ਅਤੇ ਗੁਰੂ ਸਾਹਿਬ ਬਹੁਤ ਖੁਸ਼ੀ ਹੁੰਦੇਸੇ।

## ਭਾਈ ਬੁੱਧੂ ਲਾਹੌਰੀ

ਇਕ ਬੁਧੂ ਨਾਮ ਘੁਮਾਰ ਗੁਰੂਘਰ ਦਾ ਸੱਚਾ ਸਿਦਕੀ ਸਿੱਖ ਸੀ, ਉਸਦੇ ਕਈ ਆਵੇ ਪਿੱਲੇ ਰਹੇ, ਇਸ ਲਈ ਉਸ ਘਾਟੇ ਨੇ ਉਸਨੂੰ ਕਰਜਾਈ ਕਰ ਦਿੱਤਾ।ਸੰ:੧੬੪੮ਬਿ:ਨੂੰ ਜਦ ਗੁਰੂ ਸਾਹਿਬ ਲਾਹੌਰ ਗਏ ਤਾਂ ਉਸ ਦੀ ਸੇਵਾ, ਸਰਧਾ ਪਰ ਖੁਸ਼ੀ ਹੋਕੇ ਬਚਨ ਕੀਤਾ, ਸੰਗਤ ਨੂੰ ਪ੍ਰਸ਼ਾਦ ਛਕਾਕੇ ਆਵਾ ਪੱਕਣ ਦੀ ਅਰਦਾਸ ਕਰਾ । ਜਾਂ ਉਨ ਪ੍ਰਸ਼ਾਦ ਛਕਾਯਾ ਤਾਂ ਸਿੱਖ ਨੇ ਅਰਦਾਸ ਕੀਤੀ ਕਿ "ਭਾਈ ਬੁੱਧੂ ਦਾ ਆਵਾ ਪੱਕੇ" ਪਰ ਇਕ ਸਿਖ ਜਪੀ ਤਪੀ ਜੋ ਪੰਗਤ ਲੱਗੀ ਤੋਂ ਪਿੱਛੋਂ ਆਯਾ ਸੀ ਤੇ ਦਰਵਾਨਾਂ ਨੇ ਉਸਨੂੰ ਅੰਦਰ ਨਾ ਆਉਣ ਦਿੱਤਾ, ਉਨ ਬਾਹਰ ਭੁੱਖਾਤੂ ਹੋਕੇ ਬਚਨ ਕੀਤਾ "ਆਵਾ ਕੱਚਾ ਹੀ ਰਹੇਗਾ" ਸੋ ਕੱਚਾ ਹੀ ਰਿਹਾ । ਤਾਂ ਭਾਈ ਬੁੱਧੂ ਨੇ ਹੈਰਾਨ ਤੇ ਉਦਾਸ ਹੋਕੇ ਗੁਰੂਜੀ ਪਾਸ ਅੰਮ੍ਰਿਤਸਰ ਜਾਕੇ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਆਖਿਆ: ਜਿਸ ਪ੍ਰਕਾਰ ਭਗਤਾਂ ਦਾ ਬਚਨ ਈਸ਼੍ਵਰ ਨਹੀਂ ਫੇਰ ਸਕਦਾ ਤਿਵੇਂ ਹੀ ਗੁਰਸਿੱਖਾਂ ਦਾ ਸੰਬੰਧ ਹੈ, ਸੋ ਤੇਰਾ ਆਵਾ ਭਾਵੇਂ ਪਿੱਲਾ ਹੈ ਪਰੰਤੂ ਪੱਕੀਆਂ ਦੇ ਭਾਉ ਵਿਕੇਗਾ। ਸੋਈਓ ਗੱਲਹੋਈ— ਐਸੀਆਂ ਝੜੀਆਂ ਲੱਗੀਆਂ ਕਿ ਬਹੁਤ ਮਕਾਨ ਤੇ ਕਿਲੇ ਦੀ ਬਾਹੀ ਢਹਿ ਪਈ। ਇੱਟਾਂ ਦੀ ਬੜੀ ਤੰਗੀ ਹੋਈ ਤਾਂ ਓਹੋ ਇਟਾਂ ਪੱਕੀਆਂ ਦੇ ਭਾ ਵਿਕੀਆਂ। ਏਹ ਆਵਾ ਹੁਣ

ਲਾਹੌਰ ਵਿੱਚ ਬੁੱਧੂ ਦਾ ਆਵਾ ਨਾਮ ਕਰਕੇ ਮਸ਼ਹੂਰ ਹੈ॥

## ਗੰਗਾ ਰਾਮ ਬ੍ਰਹਮਣ

ਸੰ:੧੬੪੫ ਬਿ: ਨੂੰ ਇਕ ਗੰਗਾ ਰਾਮ ਬ੍ਰਾਹਮਣ ਵਪਾਰੀ ਬਠਿੰਡੇ ਦੇ ਰਹਿਣ ਵਾਲਾ ਬਾਜਰੇ ਦੇ ਊਠ ਲੱਦਕੇ ਮਾਝੇ ਦੇਸ਼ ਗੁਰੂ ਜੀ ਦੇ ਚੱਕ ਜਾ ਉਤਰਿਆ। ਅੱਗੇ ਗੁਰੂ ਸਾਹਿਬ ਸੰਤੋਖਸਰ ਤੇ ਅੰਮ੍ਰਿਤਸਰ ਦੇ ਤਾਲਾਉ ਬਨਵਾ ਰਹੇ ਸੇ, ਇਸ ਕਰਕੇ ਓਥੇ ਬਹੁਤ ਆਦਮੀ ਜਮਾਂ ਸੇ। ਓਹਨਾਂ ਵਿੱਚੋਂ ਕੋਈ ਇੱਟਾਂ ਪੱਥਰ ਢੋਂਦੇ, ਕੋਈ ਚੂਨਾ ਪੀਸਦੇ, ਕੋਈ ਰੋੜ ਕੱਠੇ ਕਰਦੇ, ਪੁਟਦੇ, ਕੋਈ ਗਾਰਾ ਪਾਣੀ ਢੋਈ ਕਰਦੇ ਦੇਖੇ। ਅਨੇਕ ਸਿੱਖ (ਜੋ ਸ਼ਾਹੂਕਾਰਾਂ ਦੇ ਪੁੱਤ੍ਰ ਮਾਲੂਮ ਹੁੰਦੇ ਸੇ) ਰਾਜਾਂ ਮਜੂਰਾਂ ਦਾ ਕੰਮ ਕਰਦੇ ਹੋਏ ਦੇਖਕੇ ਗੰਗਾ ਰਾਮ ਅਚਰਜ ਹੋ ਰਿਹਾ, ਨਾਲ ਹੀ ਸਾਰਾ ਦਿਨ ਲੋਹ ਤਪਦੀ ਤੇ ਲੰਗਰ ਵਰਤਦਾ ਰਿਹਾ। ਜੋ ਕੋਈ ਆਵੇ ਛਕ ਜਾਵੇ। ਦੂਜੇ ਦਿਨ ਅੰਨ ਮੁੱਕ ਗਿਆ ਤੇ ਲੰਗਰ ਨਾ ਪੱਕਿਆ ਤਾਂ ਗੰਗਾਰਾਮ ਨੇ ਮਨ ਵਿਚ ਸੋਚਿਆ ਕਿ ਜੇਕਰ ਹੋਰ ਕਿਧਰੋਂ ਅੰਨ ਨਹੀਂ ਆਯਾ ਤਾਂ ਈਸ਼੍ਵਰ ਨੇ ਮੇਰੇ ਅੰਨ ਦੇ ਊਠ ਏਸੇ ਲਈ ਭੇਜੇ ਹਨ। ਏਹ ਸੋਚਕੇ ਸੌ ਮਣ ਬਾਜਰੀ ਗੁਰੂ ਕੇ ਅਰਪਣ ਕੀਤੀ। ਓਸੇ ਦਿਨ ਇਕ ਸਿੱਖ ਤਿਲਾਂ ਦੇ ਲੱਦ ਹੋਏ ਊਠ ਲੈ ਆਯਾ ਤਾਂ ਓਹੋ ਬਾਜਰੇ ਦੀਆਂ ਘੁੰਗਣੀਆਂ ਤਿਲ ਮਿਲਾਕੇ ਸੰਗਤ ਨੂੰ ਤੇ ਮਜੂਰਾਂ ਨੂੰ ਵਰ-

ਤਵਾ ਦਿਤੀਆਂ। ਏਸੇ ਤਰਾਂ ਜਾਂ ਗੰਗਾਰਾਮ ਦੀ ਪੰਜ ਸੌ ਮਣ ਬਾਜਰੀ ਥੋੜੇ ਦਿਨਾਂ ਵਿਚ ਖਰਚ ਹੋ ਗਈ ਤਾਂਗੁਰੂ ਜੀ ਦੇ ਇੱਕ ਸਿਖ ਸ਼ਾਹੂਕਾਰ ਨੇ ਪੰਜ ਹਜ਼ਾਰ ਰੁਪਯਾ ਭੇਟਾ ਆਨ ਧਰਿਆ, ਫੇਰ ਤਾਂ ਕੜਾਹ ਪ੍ਰਸ਼ਾਦ ਵਰਤੀਣ ਲਗਾ॥

ਗੰਗਾ ਰਾਮ ਗੁਰੂ ਜੀ ਦਾ ਪ੍ਰਤਾਪ ਦੇਖਕੇ ਸਿਦਕੀ ਸਿੱਖ ਹੋਯਾ ਤੇ ਤੀਰਥ ਦੀ ਟਹਿਲ ਕਰਨ ਲਗਾ, ਪਰ ਗੁਰੂ ਜੀ ਦੀ ਪ੍ਰੀਤਿ ਜੈਸੀ ਗ੍ਰੀਬ ਸਿਖਾਂ ਤੇ ਮਜੂਰਾਂ ਨਾਲ ਸੀ ਓਹੋ ਜੇਹੀ ਗੰਗਾ ਰਾਮ ਨੇ ਆਪਣੇ ਨਾਲ ਦੇਖੀ,ਏਸ ਸਮ ਭਾਵ ਤੋਂ ਹੋਰ ਭੀ ਓਸ ਦੇ ਦਿਲਵਿਚ ਸ਼ਾਂਤੀ ਆਈ। ਏਸੇ ਤਰਾਂ ਦੋ ਮਹੀਨੇ ਤਲਾਉ ਦੀ ਟਹਿਲ ਕਰਦਾ ਰਿਹਾ। ਜਦ ਵੈਸਾਖੀ ਦੇ ਮੇਲੇ ਪਰ ਸੰਗਤ ਦੀ ਚੜ੍ਹਤ ਦਾ ਬਹੁਤ ਰੁਪਯਾ ਇਕੱਠਾ ਹੋ ਗਿਆ ਤਾਂ ਗੁਰੂ ਜੀ ਨੇ ਓਸ ਅਗੇ ਮਾਯਾ ਦਾ ਢੇਰ ਲਵਾ ਕੇ ਆਖਿਆ:—"ਭਾਈ ਮਿਸਰਾ ਤੂੰ ਆਪਣੀ ਬਾਜਰੀ ਦੀ ਕੀਮਤ ਲੈ ਲੈ।" ਪਰ ਟਹਿਲ ਅਤੇ ਗੁਰੂ ਕਾ ਦਰਸ਼ਨ ਤੇ ਸਤਸੰਗ ਕਰਕੇ ਓਸਦਾ ਮਨ ਐਸਾ ਸੁੱਧ ਹੋਯਾ ਜੋ ਓਸਨੇ ਅਤਿ ਨਿੰਮ੍ਰ ਹੋ ਅਰਜ਼ ਕੀਤੀ, ਸੱਚੇ ਪਾਤਸ਼ਾਹ! ਹੁਣ ਓਹ ਸੱਚਾ ਧਨ ਬਖਸ਼ੋ ਜੋ ਪਰਲੋਕ ਵਿਚ ਨਾਲ ਚੱਲੇ, ਏਹ ਧਨ ਕਿਸੇ ਦੇ ਨਾਲ ਨਹੀਂ ਜਾਂਦਾ। ਗੁਰੂ ਸਾਹਿਬ ਨੇ ਓਸ ਦੀ ਘਾਲਣਾ ਤੇ ਸ਼ਰਧਾ ਦੇਖਕੇ ਓਸ ਨੂੰ ਸਿਖ ਬਣਾ ਕੇ ਬ੍ਰਹਮ-ਵਿੱਦ੍ਯਾ ਦਾ ਉਪਦੇਸ਼ ਕਰਕੇ, ਤਤੂ ਮਿਥ੍ਯਾ ਦਾ ਬਬੇਕ ਦ੍ਰਿੜ੍ਹਾਕਰ ਅਨਾਤਮ ਪ੍ਰਪੰਚ ਤੋਂ ਨਿਆਰਾ ਕਰਕੇ

ਆਤਮਾ ਪ੍ਰਮਾਤਮਾ ਐਉਂ ਦਿਖਾ ਦਿੱਤਾ ਜੀਕੂੰ ਮੁੰਜ ਵਿਚੋਂ ਤੀਲ ਵੱਖਰੀ ਕਰੀਦੀ ਹੈ। ਇਸ ਬ੍ਰਹਮਗਯਾਨ ਨੂੰ ਪਾ ਕੇ ਓਹ ਪ੍ਰਮਾਨੰਦ ਵਿਚ ਅਜੇਹਾ ਮਗਨ ਹੋਯਾ ਜੋ ਸੰਸਾਰ ਦੇ ਸਭ ਕਾਰ ਬਾਰ ਛੱਡ ਕੇ ਆਨੰਦ ਹੋ ਗਿਆ ਤੇ ਰਿੱਧੀ ਸਿੱਧੀ ਭੀ ਫੁਰ ਆਈ।ਗੁਰੂ ਸਾਹਿਬ ਜੀ ਨੇ ਲੋਗਾਂ ਦੇ ਉਧਾਰ ਤੇ ਸਿਖੀ ਦਾ ਪ੍ਰਚਾਰ ਕਰਨ ਵਾਸਤੇ ਓਸਨੂੰ ਬਠਿੰਡੇ ਭੇਜ ਦਿਤਾ। ਓੱਥੇ ਏਸਨੇ ਸੰਤ ਬਾਣੇ ਵਿਚ ਰਹਿਕੇ ਬਹੁਤ ਲੋਗਾਂ ਦਾ ਭਲਾ ਕੀਤਾ। ਹੁਣ ਗੰਗਾਰਾਮ ਦੀ ਔਲਾਦ ਪਟਿਆਲੇ ਦੇ ਇਲਾਕੇ ਪ੍ਰਗਣੇ ਸੁਨਾਮ ਵਿਚ ਪਸ਼ੌਰ ਪਿੰਡ ਦੀ ਮਾਫੀਦਾਰ ਹੈ, ਓਹਨਾਂ ਵਿਚੋਂ ਭਾਈਰਾਮਸਿੰਘ ਜੈਸੇ(ਜੋ ਮਦਰੱਸਿਆਂ ਦੇ ਇਨਸਪੈਕਟ੍ਰ ਹਨ) ਕਈ ਆਦਮੀ ਲਾਇਕ ੨ ਹਨ॥

ਭਾਵੇਂ ਗੰਗਾਰਾਮ ਦੇ ਸੇਵਕ ਤਾਂ ਬਹੁਤ ਹੋਏ (ਜਿਨਾਂ ਨੂੰ ਹਰ ਵਰ੍ਹੇ ਨਾਲ ਲੈਕੇ ਗੁਰੂ ਜੀ ਦੇ ਦਰਸ਼ਨ ਜਾਯਾ ਕਰਦਾ ਤੇ ਨਜ਼ਰ ਭੇਟ ਦਸਵੰਧ ਦਿਵਾਉਂਦਾ ਰਿਹਾ) ਪਰ ਬਿਧੀਚੰਦ ਤੇ ਸਿਧੀਚੰਦ ਦੋ ਭਾਈ ਖਤ੍ਰੀ ਬਠਿੰਡੇ ਦੇ ਵਸਨੀਕ ਪੁੱਤ੍ਰ ਦੀ ਕਾਮਨਾ ਵਾਸਤੇ ਬਹੁਤ ਸੇਵਾ ਕਰਦੇ ਰਹੇ। ਸਿਧੀਚੰਦ ਦੇ ਘਰ ਭਾਈ ਮੂਲਚੰਦ ਜੀ ਚਿੱਟੀ ਬੋਦੀ ਵਾਲਾ ਪੈਦਾ ਹੋਯਾ, ਜਿਸਨੇ ਆਪਣੀ ਆਤਮਕ ਸ਼ਕਤੀ ਦੇ ਬਲ ਕਰਕੇ ਮਹਾਰਾਜੇ ਆਲਾ ਸਿੰਘ ਆਦਿਕ ਬਹੁਤ ਸਿਖ ਸਰਦਾਰ ਤੇ ਮੁਹੰਮਦਸ਼ਾਹ ਬਾਦਸ਼ਾਹ ਦਿੱਲੀ ਵਾਲੇ ਨੂੰ ਚਿਤਾ ਕਰ ਬੜੀ ਇੱਜ਼ਤ ਤੇ ਜਾਗੀਰ ਪਾ ਰੱਖੀ ਸੀ। ਹੁਣ ਤੱਕ ਭੀ ਮਾਲਵੇ ਦੇਸ

ਵਿਚ ਓਸਦੇ ਚੇਲੇ ਗੱਦੀ ਨਸ਼ੀਨ ਭਾਂਈ ਗੁਰਬਖਸ਼ ਨਾਮ ਬ੍ਰਹਮਣ ਦੀ ਸੰਤਾਨ ਬਹੁਤ ਮੰਨੀ ਜਾਂਦੀ ਹੈ ਤੇ ਓਹ ਸਨਾਮ ਸ਼ਹਿਰ ਵਿੱਚ ਵਸਦੇ ਹਨ (ਜਿੱਥੇ ਭਾਈ ਮੂਲਚੰਦ ਦਾ ਦੇਹੁਰਾ ਹੈ)। ਓਨ੍ਹਾਂ ਪਾਸ ਭਾਈ ਗੁਰ-ਬਖਸ਼ ਤੇ ਮੂਲ ਚੰਦ ਦੇ ਨਾਮ ਦੀਆਂ ਬਾਦਸ਼ਾਹੀ ਸਨਦਾਂ ਭੀ ਹਨ, ਪਰ ਜਾਗੀਰ ਨਹੀਂ, ਸਿੱਖੀ ਸੇਵਕੀ ਨਾਲ ਹੀ ਗੁਜ਼ਾਰਾ ਕਰਦੇ ਹਨ ॥

## ਭਾਈ ਅਜਬ ਅਜਾਇਬ ਡਰੌਲੀ ਵਾਲੇ

ਭਾਈ ਅਜਬ ਅਜਾਇਬ ਦੋਵੇਂ ਭਰਾ ਡਰੌਲੀ ਵਾਲੇ ਸੰਘੇ ਜ਼ਿਮੀਂਦਾਰ (ਜਿਨ੍ਹਾਂ ਦੀ ਸੰਤਾਨ ਵਿੱਚੋਂ ਉਮਰ ਸ਼ਾਹ ਗੁਰੂ ਜੀ ਦਾ ਸੇਵਕ ਤੇ ਨੰਦ ਚੰਦ ਦੀਵਾਨ ਦਸਵੇਂ ਪਾਤਸ਼ਾਹ ਦਾ ਹੋਯਾ ਹੈ) ਗੁਰੂ ਕਾ ਜਸ, ਪ੍ਰਤਾਪ,ਤੇ ਸ਼ਕਤੀ ਦੇਖ ਕੇ ਸੁਲਤਾਨ ਦੀ ਮੰਨਤ ਛੱਡਕੇ ਗੁਰੂ ਕੇ ਸੇਵਕ ਬਣੇ। ਅੰਮ੍ਰਿਤਸਰ ਦੀ ਟਹਿਲ ਕਰਕੇ ਮਹਿਲ ਪਾਯਾ। ਗੁਰੂ ਜੀ ਨੇ ਖੁਸ਼ ਹੋਕੇ ਮੰਜੀ ਤੇ ਜੀਰੇ, ਧਰਮ ਕੋਟ ਘੱਲ ਮੋਗੇ ਆਦਿਕ ਪ੍ਰਗਣਿਆਂ ਦੀ ਸਿੱਖੀ ਬਖਸ਼ੀ। ਕਈ ਪੀੜ੍ਹੀਆਂ ਤਕ ਤਾਂ ਓਹ ਸਿੱਖਾਂ ਤੋਂ ਕਾਰ ਭੇਟ ਲੈਕੇ ਗੁਰੂ ਕੇ ਖਜ਼ਾਨੇ ਪਹੁੰਚਾ-ਉਂਦੇ ਰਹੇ, ਪਰ ਹੁਣ ਆਪੇ ਛਕ ਲੈਂਦੇ ਹਨ। ਏਸੇ ਭਾਈ ਅਜਬ ਅਜਾਇਬ ਦੇ ਪ੍ਰੇਰੇ ਹੋਏ ਭਾਈ ਲਾਲਾ, ਲੰਗਾਹਾ, ਢਿੱਲੋਂ ਜੱਟ ਪੱਟੀ ਦੇ ਚੌਧਰੀ ਅਤੇ ਭਾਈ ਪੈੜਾ, ਛੱਜਲ ਖੱਤ੍ਰੀ, ਕੱਦੂ ਸੰਘੜ ਆਦਿਕ ਅਨੇਕ

ਸੁਲਤਾਨੀਏਂ ਗੁਰੂ ਜੀ ਦੇ ਸੇਵਕ ਬਣੇ । ਉਨ੍ਹਾਂ ਨੇ ਬੇਨਤੀ ਕੀਤੀ ਜੀ ਸੱਚੇ ਪਾਤਸ਼ਾਹ! ਗ੍ਰਿਹਸਤ ਵਿੱਚ ਜਪ, ਤਪ, ਬ੍ਰਤ, ਨੇਮ ਸੰਜਮ ਤਾਂ ਹੋ ਨਹੀਂ ਆਉਂਦੇ, ਆਪ ਕ੍ਰਿਪਾ ਕਰਕੇ ਕੋਈ ਸੁਖੱਲਾ ਰਾਹ ਮੁਕਤਿ ਹੋਣਦਾ ਦੱਸੋ? ਉਨ੍ਹਾਂ ਦੀ ਸਰਲਤਾ ਦੇਖ ਕੇ ਗੁਰੂ ਜੀ ਨੇ ਫੁਰਮਾਯਾ, ਭਾਈ ਸਿੱਖੋ! ਸੰਸਾਰ ਸਮੁੰਦ੍ਰ ਬੜਾ ਭਯਾਨਕ ਸੰਸੇ ਰੂਪੀ ਜਲ ਕਰ ਪੂਰਤ ਹੈ, ਏਸ ਵਿੱਚ ਕਾਮ ਕ੍ਰੋਧਾਦਿਕ ਨਕ੍ਰ, ਬਕ੍ਰ ਮਗਰਮੱਛ, ਭਰਮਦੇ ਭੌਰ, ਰਾਗਦ੍ਵੈਖ ਪਰਬਤ, ਚੌਰਾਸੀ ਲੱਖ ਜੋਨਿ ਲਹਿਰਾਂ ਮੋਹ ਚਿਕੜ, ਅਵਿੱਦਯਾ ਦਲ ਦਲ , ਲੋਲੀ ਕੁਸੰਗ, ਪ੍ਰਤਿਕੂਲ ਪਵਨ, ਸਤਸੰਗ ਜਹਾਜ਼, ਗੁਰੂ ਖੇਵਟ, ਆਸੁਰੀ ਗੁਣ ਘੋਘੇ ਸਿੱਪੀਆਂ, ਦੈਵੀ ਗੁਣ ਰਤਨ ਹਨ । ਈਸ਼੍ਵਰ ਦੀ ਕ੍ਰਿਪਾ ਹੋਵੇ ਤਾਂ ਜੀਉ ਵਟਾਊ ਸਤਸੰਗ ਜਹਾਜ਼ ਵਿੱਚ ਆਵੇ ਤਾਂ ਸਹਿਜੇ ਹੀ ਪਾਰ ਹੋ ਜਾਵੇ । ਸੋ ਤੁਹਾਨੂੰ ਗ੍ਰਿਸਤੀਆਂ ਨੂੰ ਚਾਹੀਦਾ ਹੈ ਕਿ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰ, ਜਪੁਜੀ ਦਾ ਉਚਾਰ, ਧਰਮਦੀ ਕਾਰ, ਸੁਧ ਬਿਹਾਰ ਕਰਦੇ ਰਹੋ ਜੋ ਕੋਈ ਸਿੱਖ ਸਾਧੂ ਨਿਰ-ਵਿਕਾਰ ਹੋਵੇ ਉਸਦੀ ਸੇਵਾ ਸੰਗਤ ਦੋ ਘੜੀ ਨਿੱਤ ਕਰਦੇ ਰਹੋ, ਦੀਪਮਾਲਾ ਅਤੇ ਬੈਸਾਖੀਨੂੰ ਸ੍ਰੀ ਅੰਮ੍ਰਿਤਸਰ ਵਿਖੇ ਜਰੂਰ ਇਸ਼ਨਾਨ ਕੀਤਾ ਕਰੋ ॥ ਚੌਪਈ ॥

ਸ੍ਰੀ ਗੁਰੂਅਮਰਦਾਸ ਪਤਿਸ਼ਾਹੂ ॥ ਇਕ ਦਿਨ
ਮੋਹਿ ਹਕਾਰਯੋ ਪਾਹੂ ॥ ਕਹ੍ਯੋ ਜੀਵ ਕਲਿਜੁਗ
ਕੇ ਜੋ ਹੈਂ॥ ਹੀਨ ਸ਼ਕਤਿ ਸਭ ਬਿਧਿ ਕਰ ਹੋਹੈਂ॥

ਛੋਟੀ ਉਮਰ ਬੁਧ ਹੋਇ ਮੋਟੀ॥ ਕ੍ਰਿਆ ਵਾਸ਼ਨਾ ਕਰ ਹੈਂ ਖੋਟੀ॥ ਕਰ ਨਾ ਸਕੈਂ ਸਭ ਤੀਰਥ ਮੱਜਨ॥ ਪੂਜੇ ਮਾਨਹਿੰਗੇ ਨਹਿ ਸ੍ਰਜਨ॥ ਹੇਤ ਕਲਜਾਨ ਤਿਨੋਂ ਕੋ ਏਹੁ॥ ਤੀਰਥ ਪ੍ਰਗਟਾਇਓ ਸੁਖ ਦੇਹੁ॥ ਕਲਿਜੁਗ ਘੋਰ ਜਬੈ ਵਰਤੈ ਹੈ॥ ਸਭ ਤੀਰਥ ਚਲ ਇਸ ਥਾਂ ਐਹੈਂ॥ ਬਰਤ ਦਾਨ ਜਪ ਤਪ ਹਰਿ ਕਥਾ॥ ਸਤਸੰਗਤ ਸ਼ਰਧਾ ਸਭ ਜਥਾ॥ ਇਸ ਤੀਰਥ ਤਟ ਆਇ ਨਿਵਾਸੈ॥ ਦਿਨ ਦਿਨ ਤੇਜ ਯਾਹਿ ਪ੍ਰਕਾਸੈ॥ ਕੋਸਨ ਲੌ ਇਸ ਕੇ ਚੌਫੇਰੇ॥ ਸੰਤ ਰਿਖਨ ਕੇ ਲਗ ਹੈਂ ਡੇਰੇ॥ ਜੋ ਬਿਧਿ ਯੁਤ ਇਸਮੈ ਇਸ਼ਨਾਨ॥ ਕਰਹੈਂ ਤਾਂਕੀ ਹੋਇ ਕਲਯਾਨ॥ ਤੀਸਰ ਗੁਰੁ ਜਬ ਐਸ ਬਖਾਨਾ॥ ਸੋ ਹਮ ਨੇ ਨਿਸਚੇ ਕਰ ਮਾਨਾ॥ ਗੁਰੂ ਨਾਨਕ ਗੁਰ ਅੰਗਦ ਖਾਸ॥ ਅਮਰਦੇਵ ਸ੍ਰੀ ਗੁਰੁ ਰਾਮਦਾਸ॥ ਚਾਰੋਂ ਗੁਰੁ ਕੀ ਮਰਜੀ ਸੰਗ॥ ਪ੍ਰਗਟਾਯੋ ਤੀਰਥ ਇਹੁ ਚੰਗ॥ ਪੰਚਮ ਗੁਰ ਤੈ ਏਹੁ ਪ੍ਰਸੰਗ॥ ਸੁਨ ਸਿੱਖਨ ਮਨ ਧਾਰ ਉਮੰਗ॥ ਤੀਰਥ ਕੀ ਸੇਵਾ ਬਹੁ ਕੀਨੀ॥ ਭੁਕਤਿ ਮੁਕਤਿ ਸਹਜੇ ਹੀ ਲੀਨੀ॥

## ਭਾਈ ਕਲਜਾਣੇ ਦੀ ਕਥਾ

ਸੰ: ੧੬੪੭ ਬਿ: ਨੂੰ ਭਾਈ ਕਲਜਾਣਾ ਗੁਰੂ ਜੀ ਦਾ ਸਿਖ ਪਰਬਤਾਂਦਾ ਸੈਲ ਕਰਦਾ ਹੋਯਾ ਜਦ ਮੰਡੀ ਗਿਆ

ਤਾਂ ਓਸੇ ਦਿਨ ਓਥੋਂ ਦੇ ਰਾਜੇ ਹਰੀਸੈਨ ਦੇ ਹੁਕਮ ਨਾਲ ਜੋ ਬੈਰਾਗੀਆਂ ਦਾ ਚੇਲਾ ਸੀ, ਢੰਢੋਰਾ ਫਿਰਿਆ ਕਿ ਭਾਦ੍ਰੋਂ ਵਦੀ ਸੱਤੇਂ ਨੂੰ ਠਾਕਰ ਜੀ ਦਾ ਜਨਮ ਦਿਨ ਹੈ ਜੋ ਅੰਨ ਖਾਏਗਾ ਸਜ਼ਾ ਪਾਏਗਾ। ਸੋ ਓਸਦੀ ਸਾਰੀ ਪ੍ਰਜਾ ਨੇ ਬਰਤ ਰੱਖਿਆ, ਪਰ ਭਾਈ ਕਲਜਾਣੇ ਨੇ ਆਪਣੇ ਸਾਥੀਆਂ ਸਮੇਤ ਚੰਗੇ ਪ੍ਰਸ਼ਾਦੇ ਛਕੇ। ਏਹ ਖਬਰ ਸੁਣਕੇ ਰਾਜੇ ਨੇ ਸਿੱਖਾਂ ਨੂੰ ਪਕੜ ਮੰਗਾਯਾ, ਪੁਛਿਆ ਤੁਸਾਂ ਮੇਰਾ ਹੁਕਮ ਤੇ ਠਾਕੁਰਾਂ ਦਾ ਜਨਮ ਨਹੀਂ ਸੁਣਿਆਂ ? ਭਾਈ ਜੀ ਨੇ ਆਖਿਆ, ਏਹ ਠਾਕੁਰਾਂ ਦਾ ਜਨਮ ਝੂਠਾ ਹੈ, ਕਿਉਂਕਿ ਠਾਕੁਰ ਓਹ ਹੈ ਜੋ ਨਾ ਕਦੇ ਜੰਮੇ ਤੇ ਨਾ ਮਰੇ, ਸਾਡੇ ਗੁਰੂ ਜੀ ਦਾ ਏਹ ਹੁਕਮ ਹੈਃ—

## ਭੈਰਉ ਮਹਲਾ ੫

ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾਸੀ॥੧॥ਭਰਮਿਭੂਲੇ ਨਰ ਕਰਤ ਕਚਰਾਇਣ ॥ ਜਨਮ ਮਰਣ ਤੇ ਰਹਿਤ ਨਾਰਾਇਣ ॥ ੧ ॥ ਰਹਾਉ ॥ ਕਰ ਪੰਜੀਰੁ ਖਵਾਇਓ ਚੋਰ ॥ ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥ ੨ ॥ ਸਗਲ ਪਰਾਧ ਦੇਹ ਲੋਰੋਨੀ ॥ ਸੋ ਮੁਖ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥ ੩ ॥ ਜਨਮਿ ਨ ਮਰੈ ਨ ਆਵੈ ਨ ਜਾਇ ॥ ਨਾਨਕ ਕਾ ਪ੍ਰਭੁ ਰਹਿਓ ਸਮਾਇ ॥ ੪ ॥ ਪੁਨਹ- ਬਚਨ ਹੈਃ— "ਛੋਡਹਿ ਅੰਨ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਇ

ਰੰਡ॥" ਪੁਨਹ:-"ਅੰਨੈ ਬਿਨਾ ਨ ਹੋਇ ਸੁਕਾਲ ॥ ਤਜਿਐ ਅੰਨ ਨ ਮਿਲੈ ਗੁਪਾਲ" ॥ ਇਤਜਾਦਿਕ ॥

ਸ਼ਬਦ ਸੁਣਕੇ ਰਾਜਾ ਬੋਲਿਆ, ਗਜ਼ਾਨ ਦੇ ਰਾਹ ਤਾਂ ਤੁਸੀ ਸੱਚੇ ਹੋ ਪਰ ਮੇਰਾ ਹੁਕਮ ਨਾਂ ਮੰਨਣੇ ਕਰ ਗੁਨਾਹੀ ਹੋਏ ਹੋ। ਭਾਈ ਜੀ ਨੇ ਆਖਿਆ, ਜਿਕੂੰ ਤੇਰੇ ਹੁਕਮ ਨੂੰ ਰਪਰਾਸੀ ਦੁਆਰਾ ਨਾ ਮੰਨਨ ਵਾਲਾ ਗੁਨਾਹੀ ਠਹਿਰਦਾ ਹੈ ਤੈਸੇ ਹੀ ਅਕਾਲ ਪੁਰਖ ਦੇ ਹੁਕਮ ਅਗੇ ਤੇਰਾ ਹੁਕਮ ਹੈ। ਓਹ ਰੱਬ ਤਾਂ ਸਭ ਨੂੰ ਰੋਜ਼ੀ ਦਿੰਦਾ ਹੈ, ਏਸੇ ਲਈ ਉਸਦਾ ਨਾਮ ਬਿਸ੍ਵੰਭਰ ਹੈ, ਤੇ ਤੁਸੀ ਬੰਦ ਕਰਕੇ ਵਰਤ ਰਖਾਉਂਦੇ ਹੋ, ਦੱਸੋ ਹੁਣ ਹੁਕਮ ਅਦੂਲ ਤੁਸੀ ਹੋਏ ਕਿ ਅਸੀ ? ਫੇਰ ਤੁਸਾਂ ਤਾਂ ਦੁੱਧ ਪੇੜੇ ਛਕ ਲਏ ਤੇ ਜਿਨ੍ਹਾਂ ਗਰੀਬਾਂ ਨੂੰ ਫਲੋਹਾਰ ਨਾਂ ਜੁੜੇ ਉਨ੍ਹਾਂ ਨੂੰ ਭੁਖੇ ਰੱਖਣਾ ਕਿਸਦੇ ਸਿਰ ਪਰ ਪਾਪ ਹੋਯਾ, ਤਾਂਤੇ ਜੋਰ ਨਾਲ ਕਿਸੇ ਨੂੰ ਬਰਤ ਨਹੀਂ ਰਖਾਉਂਣਾ ਚਾਹੀਦਾ। ਪ੍ਰਜਾ ਤੋਂ ਕੱਰ (ਮਾਮਲਾ) ਲੈਣਾ, ਮੰਦਕਰਮੀ ਨੂੰ ਦੰਡ ਦੇਣਾ ਰਾਜਾ ਦਾ ਧਰਮ ਹੈ, ਬਰਤ ਰਖਾਉਂਣਾ ਆਦਿਕ ਅਨੀਤਿ ਹੈ। ਇਸ ਪ੍ਰਕਾਰ ਦੇ ਬਚਨ ਸੁਣਕੇ ਭਾਈ ਕਲਜ਼ਾਣੇ ਨੂੰ ਉਤਮ ਪੁਰਖ ਸਮਝਕੇ ਰਾਜਾ* ਭੀ ਸੇਵਕ ਬਣ ਗਿਆ।

*ਸੂਰਜ ਪ੍ਰਕਾਸ਼ ਦੇ ਦੂਸਰੀ ਰਾਸ ੩੨ਧਿਆਇ ਵਿਚ ਲਿਖਿਆ ਹੈ ਕਿ ਜਦ ਏਹ ਹਰੀ ਸੈਨ ਮੰਡੀ ਦਾ ਰਾਜਾ ਗੁਰੂ ਜੀ ਪਾਸ ਆਯਾ ਤਾਂ ਗੁਰੂ ਜੀ ਦਖਣੀ ਓਅੰਕਾਰ ਦਾ ਪਾਠ ਕਰ ਰਹੇ ਸੇ ਤਾਂ ਏਹ ਤੁਕ ਆਈ "ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ" ਰਾਜਾ ਪੁਤ੍ਰ ਦੀ ਕਾਮਨਾ ਕਰਕੇ ਆਯਾ ਸੀ, ਏਹ ਸੁਣਕੇ ਮਨ ਵਿਚ ਸੋਚਿਆ ਕਿ ਜਦ ਇਹ ਆਪ ਹੀ ਕਹਿ ਰਹੇ ਹਨ ਕਿ ਲੇਖ ਨਹੀਂ ਮਿਟਦਾ ਤਾਂ ਸੇਵਾ ਸਤਸੰਗ ਕਰਨਾ ਨਿਸਫਲ ਹੈ, ਏਹ ਠਾਣਕੇ ਰਾਜਾ ਤੁਰਨ ਨੂੰ ਤਿਆਰ ਹੋ ਗਿਆ ਤਾਂ ਗੁਰੂ ਜੀ ਨੇ ਓਸਨੂੰ ਅਸ਼੍ਰਧਕ ਦੇਖ ਕੇ ਸੰਸਾ ਦੂਰ ਕਰਨ ਲਈ [illegible]

ਤੇ ਗੁਰੂ ਸਾਹਿਬ ਪਾਸ ਚੱਲ ਕੇ ਆਯਾ ਤਾਂ ਗੁਰੂ ਮਹਾਰਾਜ ਦਾ ਪ੍ਰਤਾਪ ਤੇ ਵਰਤਾਰਾ ਦੇਖ ਕੇ ਸਿਦਕੀ ਸਿੱਖ ਹੋਯਾ ਅਤੇ ਅੰਮ੍ਰਿਤਸਰ ਤਲਾਉ ਦੇ ਪੌੜ ਪੱਕੇ ਕਰਨ ਦਾ ਖਰਚ ਆਪਣੇ ਜ਼ੁੰਮੇ ਲੈ ਲਿਆ । ਏਸੇ ਪ੍ਰਕਾਰ ਹੋਰ ਬਹੁਤ ਕਥਾ ਸਿੱਖਾਂ ਦੀਆਂ ਹਨ, ਜੇਕਰ ਸਾਰੀਆਂ ਲਿਖੀਏ ਤਾਂ ਪੁਸਤਕ ਵਧਦਾ ਹੈ ॥

## ਸ੍ਰੀ ਦਰਬਾਰ ਸਾਹਿਬ ਜੀ

### ਸ੍ਰੀ ਅੰਮ੍ਰਿਤਸਰ ਤਲਾਉ ਦੇ ਵਿਰਕਾਰ ਇਕ ਥੜੇ

ਕਹਿ ਭੇਜਿਆ ਕੱਲ੍ਹ ਨੂੰ ਸ਼ਿਕਾਰ ਖੇਲਕੇ ਜਾਣਾ ਅਸੀ ਭੀ ਚੱਲਾਂਗੇ। ਰਾਤ ਨੂੰ ਰਾਜੇ ਨੂੰ ਸੁਪਨਾ ਆਯਾ ਜੋ ਉਸਨੇ ਚੰਡਾਲ ਦੇ ਘਰ ਜਨਮ ਪਾਯਾ, ਬਯਾਹ ਕਰਾਯਾ, ਪੁਤ੍ਰ ਧੀਆਂ ਹੋਏ ਕਿਰਸਾਣਾਂ ਦੀਆਂ ਸੇਪੀਆਂ ਕੀਤੀਆਂ ਤੇ ਮਰ ਗਿਆ। ਜਾਂ ਦੱਬਣ ਲਗੇ ਤਾਂ ਰਾਜੇ ਦੀ ਜਾਗ ਖੁਲ੍ਹ ਗਈ। ਰਾਜਾ ਨੇ ਬਹੁਤ ਡਰ ਮੰਨਿਆਂ, ਵਜੀਰ ਨੂੰ ਸਭ ਸੁਪਨਾ ਸੁਣਾਇਆ, ਉਨ ਪੁੰਨ ਦਾਨ ਕਰਾਯਾ ਤੇ ਆਖਿਆ, ਸੁਪਨਾ ਝੂ[?]ਾ ਹੁੰਦਾ ਹੈ, ਅੰਮ੍ਰਿਤ ਵੇਲੇ ਗੁਰੂ ਜੀ ਉਸਨੂੰ ਆਪਣੇ ਨਾਲ ਸ਼ਿਕਾਰ ਵਾਸਤੇ ਉਸੇ ਪਿੰਡ ਵੱਲ ਲੈ ਗਏ। ਰਾਜੇ ਨੇ ਉਸ ਪਿੰਡ ਦੇ ਖੇਤ ਦ੍ਰਖਤ ਆਦਮੀ ਸਿਞਾਣੇ ਫੇਰ ਧੀਰੇ ਧੀਰੇ ਗੁਰੂ ਜੀ ਉਸੇ ਪਿੰਡ ਜਾ ਉਤਰੇ ਤਾਂ ਰਾਜੇ ਨੇ ਆਪਣੇ ਸੰਬੰਧੀ, ਪੁਤ੍ਰ, ਇਸਤ੍ਰੀ, ਮਾਈ, ਬਾਪ ਸਭ ਨੂੰ ਪਛਾਣਿਆ ਤੇ ਆਪਣੇ ਸੁਪਨੇ ਵਾਲੇ ਘਰ ਸਿਆਪਾ ਹੁੰਦਾ ਦੇਖ ਕੇ ਉਸ ਦੀ ਖਾਤਰ ਜਮਾ ਹੋ ਗਈ, ਤਾਂ ਬਹੁਤ ਸ਼ਰਮਿੰਦਾ ਹੋਯਾ। ਗੁਰੂ ਜੀ ਮੁੜ ਅੰਮ੍ਰਿਤ-ਸਰ ਆਏ ਤਾਂ ਰਾਜੇ ਨੇ ਏਕਾਂਤ ਬੈਠ ਕੇ ਇਸ ਸੁਪਨੇ ਦਾ ਮਤਲਬ ਪੱਛਿਆ ਤਾਂ ਗੁਰੂ ਜੀ ਨੇ ਕਿਹਾ ਤੈਂ ਜਿਸ ਕਰਮ ਦੇ ਬਲ ਕਰਕੇ ਚੰਡਾਲ ਦੇ ਘਰ ਜਨਮ ਪਾਕੇ ੪੦ ਬਰਸ ਉਮਰ ਭੋਗਣੀ ਸੀ, ਓਹ ਸੰਤਾਂ, ਸਤਿਗੁਰਾਂ ਦੇ ਦਰਸ਼ਨ ਦੇ ਫਲ ਨਾਲ ੪੦ ਪਲ ਵਿਚ ਭੁਗਾਈ ਗਈ। ਸੋ ਲੇਖ ਭੀ ਨਾ ਮਿਟਿਆ ਤੇ ਸੰਤਾਂ ਦੇ ਦਰਸ਼ਨ ਦਾ ਫਲ ਭੀ ਹੋਗਿਆ । ਏਹ ਪ੍ਰਤੱਖ ਪਰਚਾ ਵੇਖ ਕੇ ਰਾਜਾ ਤਾਂ ਮਨੋਂ ਤਨੋਂ ਗੁਰੂ ਜੀ ਦਾ ਸਿਦਕੀ ਸਿੱਖ ਹੋਯਾ ਅਤੇ ਤਲਾਉ ਅੰਮ੍ਰਿਤਸਰ ਬਣਨ ਵਿਚ ਬਹੁਤ ਸੇਵਾ ਕੀਤੀ। ਉਸ ਦੇ ਪੜੋਤ੍ਰੇ ਸੁਧਰ ਸੈਨ ਦੇ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਬਾਬਾ ਬੰਦਾ ਮੰਡੀ ਵਿਚ ਗਏ ਸੇ, ਤਾਂ ਉਸ ਨੇ ਬਹੁਤ ਟਹਿਲ ਕੀਤੀ ਸੀ, ਹੁਣ ਉਸਦੀ ਸੰਤਾਨ ਵਿਚੋਂ ਬਿਜੈਸੈਨ ਰਾਜਾ ਹੈ। ਏਹ ਕਥਾ ਪੰਥ ਪ੍ਰਕਾਸ਼ ਤੇ ਗੁਰ ਬਿਲਾਸ ਵਿਚ ਹੈ ॥

ਉੱਤੇ ਉਹੋ ਥਾਂ (ਜਦੋਂ ਏਹ ਕੱਚਾ ਟੋਭਾ ਸੀ) ਬੇਰੀ ਦੇ ਦ੍ਰਖਤ ਹੇਠ ਨਿੱਤ ਪ੍ਰਤੀ ਸ੍ਰੀ ਗੁਰੂ ਰਾਮਦਾਸ ਜੀ ਬੈਠ ਕੇ ਭਜਨ ਕਰਦੇ ਅਤੇ ਸੰਗਤਾਂ ਨੂੰ ਦਰਸ਼ਨ ਉਪਦੇਸ਼ ਦਿੰਦੇ ਹੁੰਦੇ ਸੇ। ਗੁਰੂ ਅਰਜਨ ਦੇਵ ਜੀ ਨੇ ਏਸ ਮੰਦਰ ਦੀ ਨੀਉਂ ਕੱਤਕ ਸੁਦੀ ੫ ਸੰਃ ੧੬੪੫ ਬਿਃ ਤੇ ਸਾਲ ੧੧੯ ਨਾਃ ਸ਼ਾਃ ਵਿਚ ਰੱਖੀ। ਲਿਖਿਆ ਹੈ ਕਿ ਨੀਉਂ ਰੱਖਣ ਸਮੇਂ ਜਦ ਨੀਉਂ ਦੀ ਪਹਿਲੀ ਇੱਟ ਧਰੀ ਗਈ ਤਾਂ ਰਾਜਾ ਨੇ ਆਪਣੀ ਅਕਲ ਤੋਂ ਕੰਮ ਲਿਆ ਅਰ ਆਖਿਆ ਕਿ ਮੈਂ ਸਿੱਧੀ ਧਰਦਾ ਹਾਂ। ਇਹ ਕਹਕੇ ਉਸਨੇ ਇੱਟ ਉਠਾਕੇ ਦੂਸਰੀ ਜਗ੍ਹਾ ਰੱਖੀ ਤਾਂ ਗੁਰੂ ਜੀ ਨੇ ਬਚਨ ਕੀਤਾ "ਏਹ ਮੰਦਰ ਉਖੜਕੇ ਫੇਰ ਬਣੇਗਾ" ਸੋ ਅਹਿਮਦ ਸ਼ਾਹ ਅਬਦਾਲੀ ਸੰਃ੧੮੧੯ ਬਿਃ ਨੂੰ ਆਕੇ ਬਰੂਦ ਨਾਲ ਉਡਾ ਗਿਆ ਜੋ ਫੇਰ ਸੰਃ ੧੮੨੧ ਬਿਃ ਨੂੰ ਪੰਥ ਖਾਲਸੇ ਨੇ ਆਰੰਭ ਕਰਕੇ ੧੮੩੮ ਬਿਃ ਵਿੱਚ ਪੂਰਾ ਕੀਤਾ। ਏਹ ਮੰਦਰ ਚਿੱਟੇ ਪੱਥਰ ਦਾ ਬਹੁਤ ਕੀਮਤੀ ਹਕੀਕ ਨੀਲਮ ਆਦਿਕ ਅਨੇਕ ਪ੍ਰਕਾਰ ਦੇ ਪੱਥਰਾਂ ਦੀ ਨਕਾਸ਼ੀ ਨਾਲ ਤੇ ਬੇਲ ਬੂਟੇ ਤੇ ਮੂਰਤਾਂ ਨਾਲ ਅਜੇਹਾ ਸਾਜਿਆ ਹੋਯਾ ਹੈ ਜਿਸਦੇ ਵੇਖਣ ਤੋਂ ਹੀ ਪ੍ਰਮਾਨੰਦ ਪ੍ਰਾਪਤ ਹੁੰਦਾ ਹੈ, ਅਤੇ ਏਸ ਦੀ ਸੋਭਾ ਵਰਨਨ ਨਹੀਂ ਕੀਤੀ ਜਾਂਦੀ। ਰਾਤ ਦੇ ਤਿੰਨ ਘੰਟੇ ਦੇ ਬਿਨਾ ਅਖੰਡ ਕੀਰਤਨ ਏਥੇ ਹੀ ਹੁੰਦਾ ਹੈ ਅਤੇ ਸੰਗਤ ਦਾ ਪ੍ਰੇਮ ਇੱਡਾ ਹੈ ਕਿ ਕੋਈ

ਵੇਲਾ ਐਸਾ ਨਹੀਂ ਹੁੰਦਾ ਜਦ ਸ਼ਬਦਾਂ ਦੀ ਧੁਨੀ ਤੇ ਰੌਣਕ ਨਾ ਹੁੰਦੀ ਹੋਵੇ ॥

## ਸ੍ਰੀ ਤਰਨ ਤਾਰਨ ਜੀ ਦਾ ਵੱਸਣਾ

ਜਦ ਅਨੇਕ ਪਿੰਡਾਂ ਦੇ ਸਿੱਖਾਂ ਦੀ ਬੇਨਤੀ ਮੰਨਕੇ ਗੁਰੂ ਅਰਜਨ ਜੀ ਨੇ ਦੇਸ ਦੇ ਸੁਧਾਰ ਵਾਸਤੇ ਸੈਰ ਕਰਨ ਦੀ ਤਿਆਰੀ ਕੀਤੀ ਤਾਂ ਫੱਗਣ ਸੰਃ ੧੬੪੬ ਬਿਃ ਨੂੰ ਪਹਿਲੇ ਭਾਈ ਹਿੰਦਾਲ ਆਪਣੇ ਪਿੰਡ ਜੰਡਿ-ਆਲੇ ਲੈ ਗਿਆ, ਓਥੋਂ ਅੱਗੇ ਕਈ ਪਿੰਡਾਂ ਦਾ ਸੈਰ ਕਰਦੇ ਹੋਏ ਖਾਰੇ ਪਿੰਡ ਜਾ ਉੱਤਰੇ। ਰਸਤੇ ਵਿੱਚ ਚੌਹਾਂ ਪਾਸਿਆਂ ਦੇ ਇਸਤ੍ਰੀ ਮਰਦ ਦਰਸ਼ਨ ਕਰਨ ਆਏ। ਅਨੇਕ ਸਿੱਖਾਂ ਦੀ ਇਛਯਾਨੁਸਾਰ ਗਿਰਦਨਵਾਈ ਦੇ ਪੈਂਚਾਂ ਤੋਂ ਜ਼ਮੀਨ ਲੈਕੇ ਗੁਰੂ ਜੀ ਨੇ ੧੭ ਵੈਸਾਖ ਸੰਃ ੧੬੪੭ ਬਿਃ ਨੂੰ ਕਸਬਾ ਤਰਨਤਾਰਨ ਬਸਾਯਾ, ਤੇ ਅਬਦੁਲ ਵਜੀਦ ਖਾਂ ਫਤਿਆਬਾਦ ਦੇ ਹਾਕਮ ਨੇ ਸਨਦ ਕਰ ਦਿੱਤੀ। ਸੰਃ ੧੬੪੮ ਨੂੰ ਕੱਚਾ ਤਾਲ ਪੁੱਟਵਾਯਾ। ਓਥੇ ਭੀ ਜਦ ਸੰਃ ੧੬੫੩ ਬਿਕ੍ਰਮੀ ਨੂੰ ਗੁਰੂ ਜੀ ਨੇ ਤਲਾਉ ਪੱਕਾ ਕਰਨ ਵਾਸਤੇ ਆਵੇ ਪਕਾਏ ਤਾਂ ਨੂਰਦੀਨ ਦੇ ਬੇਟੇ ਅਮੀਰ ਦੀਨ ਨੇ ਜੋਰੋ ਜੋਰੀ ਇੱਟਾਂ ਚੁਕਾਕੇ ਆਪਣੀ ਹਵੇਲੀ ਨੂੰ ਲਾ ਲਈਆਂ। ਸਿੱਖਾਂ ਨੇ ਗੁਰੂ ਜੀ ਪਾਸ ਅਰਜ਼ ਕੀਤੀ ਤਾਂ ਬਚਨ ਹੋਯਾ ਤੁਸੀ ਦਿਲਗੀਰ ਨ ਹੋਵੋ, ਏਹੋ ਇੱਟਾਂ ਸਾਡੇ ਸਿੱਖ ਏਸੇ ਤਾਲ ਨੂੰ,ਲਾ ਲੈਣਗੇ। ਸੋ ਸੰਃ ੧੮੩੨ ਬਿਃ ਨੂੰ

ਸਰਦਾਰ ਬੁਧ ਸਿੰਘ ਫੈਜ਼ੁਲਾ ਪੁਰੀਏ ਨੇ ਓਹਨਾਂ ਦੇ ਸਭ ਮਹਿਲ ਢਹਾ ਕੇ ਓਹੋ ਇੱਟਾਂ ਤਰਨਤਾਰਨ ਦੇ ਤੀਰਥ ਨੂੰ ਲਾਈਆਂ ਤੇ ਸਗੋਂ ਨੂਰਦੀਨ ਵਾਲੇ ਪਿੰਡ ਦੀਆਂ (ਜੋ ਬਾਦਸ਼ਾਹੀ ਸਰਾਇ ਹੈ) ਬਹੁਤ ਸਾਰੀਆਂ ਇੱਟਾਂ ਭੀ ਲੈ ਆਂਦੀਆਂ, ਤੇ ਸਵਾ ਲੱਖ ਰੁਪਜਾ ਖਰਚ ਕਰਕੇ ਮੰਦਰ ਤੇ ਦੋਹਾਂ ਪਾਸਿਆਂ ਦੇ ਪੌੜ ਬਨਵਾਏ, ਬਾਕੀ ਪ੍ਰਕਰਮਾਂ ਸਮੇਤ ਸਾਰੀ ਟਹਿਲ ਏਸ ਤੀਰਥ ਦੀ ਮਹਾ-ਰਾਜਾ ਰਣਜੀਤ ਸਿੰਘ ਜੀ ਨੇ ਤੇ ਕੌਰ ਨੌ ਨਿਹਾਲ ਸਿੰਘ ਨੇ ਸੰਨ ੧੮੯੨ ਬਿः ਨੂੰ ਕਰਾਈ ਹੈ। ਪਹਿਲੇ ਤਾਂ ਏਸ ਗੁਰਦੁਆਰੇ* ਨਾਲ ਬਹੁਤ ਜਾਗੀਰ ਸੀ, ਪਰ ਹੁਣਕੇਵਲ ੧੭੦੦) ਰੁਪਏ ਦੀ ਹੈ, ਪਰ ਚੜ੍ਹਤ ਬਹੁਤ ਹੈ ਜੋ ਹਰ

---

*ਏਸ ਤੀਰਥ ਬਾਬਤ ਲਿਖਿਆ ਹੈ ਕਿ ਏਥੇ ਇਕ ਛਪੜੀ ਸੀ, ਕਿਸੇ ਵਡੇ ਰੋਗ ਵਾਲੇ ਨੂੰ ਕੋਈ ਸੰਤ ਆਖ ਗਿਆ ਤੂੰ ਏਥੇ ਨ੍ਹਾਇਆ ਕਰ ਰੋਗ ਹਟ ਜਾਊ। ਓਹ ਐਸਾ ਕਰਨੇ ਕਰ ਹੀ ਰਾਜ਼ੀ ਹੋ ਗਿਆ ਤਾਂ ਉਸਨੇ ਹੋਰਨਾਂ ਨੂੰ ਦੱਸਿਆ, ਹੋਰ ਭੀ ਰਾਜ਼ੀ ਹੋ ਗਏ। ਗੁਰੂ ਜੀ ਨੇ ਏਸ ਥਾਂ ਨੂੰ ਬਰਕਤ ਵਾਲਾ ਪਵਿਤ੍ਰ ਸਮਝਕੇ ਤਾਲ ਲਗਵਾ ਦਿੱਤਾ ਅਤੇ ਕੁਸ਼ਟੀਆਂ ਦੇ ਰਾਜ਼ੀ ਹੋਨ ਦਾ ਵਰ ਦਿੱਤਾ, ਤਾਂ ਹੀ ਹੁਣ ਉਥੇ ਵੱਡੇ ਰੋਗ ਵਾਲਿ ਬਹੁਤ ਰਹਿੰਦੇ ਹਨ ਉਨ੍ਹਾਂ ਦੇ ਕਪੜੇ ਰੋਟੀ ਵਾਸਤੇ ਭਾਵੇਂ ਪਹਿਲੇ ਤਾਂ ਬਹੁਤ ਜਾਗੀਰ ਸੀ, ਪਰ ਹੁਣ ਤਿੰਨ ਹਜਾਰ ੩੦੦੦ ) ਦੀ ਸਰਕਾਰ ਵੱਲੋਂ ਹੈ। ਕਹਿੰਦੇ ਹਨ ਓਥੇ ਤੀਰਥ ਵਿੱਚ ਨ੍ਹਾਉਨ ਵਾਲੇ ਪੰਜ ਸੱਤ ਕੁਸ਼ਟੀ ਹਰ ਸਾਲ ਰਾਜ਼ੀ ਹੋਕੇ ਚਲੇ ਜਾਂਦੇ ਹਨ। ਪਟਿਆਲੇ ਦੇ ਪਾਸ ਭੀ ਸੱਠ, ਸੱਤ੍ਰ ਕੁਸ਼ਟੀ ਰਹਿੰਦੇ ਹਨ। ਏਨਾਂ ਕੁਸ਼ਟੀਆਂ ਤੇ ਤਰਨ ਤਾਰਨ ਵਾਲੇ ਕੁਸ਼ਟੀਆਂ ਦੇ ਪੁਤ ਧੀਆਂ ਜੰਮਕੇ ਨਵੇਂ ਨਰੋਏ ਹੋਣ ਦੇ ਕਾਰਣ ਵੱਡੇ ਹੋਕੇ ਆਪਣੀ ਜਾਤ ਵਿਚ ਵਿਆਹੇ ਹੋਏ ਕੰਮ ਕਾਰ ਕਰਦੇ ਹਨ ਤੇ ਹੋਰਨਾਂ ਲੋਕਾਂ ਵਾਂਙ ਸਭ ਨਾਲ ਅਭੇਦ ਵਰਤਦੇ ਹਨ। ਏਹ ਗੱਲ ਝੂਠ ਹੈ ਕਿ ਜੋ ਕੋੜ੍ਹੀ ਨਾਲ ਵਰਤੇ ਸੋ ਕੋਹੜੀ ਹੋ ਜਾਂਦਾ ਹੈ, ਕਿਉਂਕਿ ਓਹ ਸਭ ਕੁਸ਼ਟੀਆਂ ਨਾਲ ਹੀ ਖਾ ਪੀਕੇ ਵੱਡੇ ਹੁੰਦੇ ਹਨ। ਜਿਸਨੂੰ ਸੰਸਾ ਹੋਵੇ ਓਹ ਪਟਿਆਲੇ ਮੋਤੀ ਬਾਗ ਦੇ ਕੋਲ ਕੁਸ਼ਟੀਆਂ ਦੇ ਪਿੰਡ ਵਿਚ ਆਕੇ ਵੇਖ ਲਵੇ॥

ਸਾਲ ਦਸ ਹਜ਼ਾਰ ਤੋਂ ਘਟ ਨਹੀਂ ਹੁੰਦੀ, ਸਾਲ ਵਿਚ ਦੋ ਮੇਲੇ ਵਡੇ ਭਾਰੇ ਚੇਤ੍ਰ ਚੌਦਸ ਤੇ ਭਾਦਰੋਂ ਦੀ ਮੱਸਿਆ ਦੇ ਲਗਦੇ ਹਨ ॥

## ਧਰਮ ਉਪਦੇਸ਼ ਸਿੱਖਾਂ ਪ੍ਰਤਿ

ਤਰਨਤਾਰਨ ਤੋਂ ਚੱਲਕੇ ਖਡੂਰ ਸਾਹਿਬ ਪਹੁੰਚਕੇ ਗੁਰੂ ਜੀ ਨੇ ਜੱਗ ਦੇ ਮੇਲੇ ਕਰਾਏ ਤੇ ਫੇਰ ਅੰਮ੍ਰਿਤਸਰ ਜੀ ਆ ਗਏ। ਇਕ ਦਿਨ ਸੰਗਤ ਨੇ ਬੇਨਤੀ ਕੀਤੀ, ਜੀ ਸੱਚੇ ਪਾਤਸ਼ਾਹ! ਪੰਡਤ ਲੋਕ ਗ੍ਰੈਹਾਂ ਦੀ ਦਸ਼ਾ ਅਤੇ ਸ਼ਗਨ ਮਨਾਉਂਦੇ ਹਨ, ਸਿੱਖਾਂ ਵਾਸਤੇ ਕੀ ਆਗਿਆ ਹੈ? ਇਸ ਦਾ ਉੱਤਰ ਗੁਰੂ ਜੀ ਨੇ ਇਸ ਪ੍ਰਕਾਰ ਦਿੱਤਾ:—

### ਆਸਾ ਮਹਲਾ ੫

ਸੂਖ ਸਹਜ ਆਨੰਦ ਘਣਾ ਹਰਿ ਕੀਰਤਨ ਗੁਨ ਗਾਉ ॥ ਗ੍ਰਹ ਨਿਵਾਰੇ ਸਤਿਗੁਰੂ ਦੇ ਆਪਨਾ ਨਾਉ ॥ ੧ ॥ ਬਲਿਹਾਰੀ ਗੁਰ ਆਪਣੇ ਸਦ ਸਦ ਬਲਿਜਾਉ ॥ ਗੁਰੂ ਵਿਟਹੁ ਹਉ ਵਾਰਿਆ ਜਿਸ ਮਿਲੇ ਸਚ ਸੁਆਉ ॥੧ ॥ ਰਹਾਉ ॥ ਸਗਨ ਅਪ-ਸਗਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥ ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭੁ ਭਾਵੈ ॥ ੨ ॥ ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮ ॥ ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥ ੩ ॥ ਇਤਯਾਦਿ ॥

ਏਹ ਸ਼ਬਦ ਸੁਣਕੇ ਸਿੱਖਾਂ ਨੇ ਨਿਸਚਾ ਕੀਤਾ ਤੇ

ਕਲਜਾਣ ਦੇ ਅਧਿਕਾਰੀ ਹੋਏ ॥

## ਆਗਰੇ ਦੀ ਸੰਗਤ ਨੂੰ ਗਿਆਨ

ਇਕ ਦਿਨ ਆਗਰੇ ਦੀ ਸੰਗਤ ਨੇ ਆਕੇ ਬੇਨਤੀ ਕੀਤੀ ਕਿਬੈਸ਼ਨੋਂ ਆਖਦੇ ਹਨ ਨਵਧਾ ਭਗਤੀ, ਪ੍ਰਿਤਮਾ ਪੂਜਨ, ਬਰਤ, ਤੀਰਥ, ਚਾਰਧਾਮ ਪਰਸੋ ਤਾਂ ਬੈਕੁੰਠ ਮਿਲੇਗਾ। ਸੰਨਜਾਸੀ ਗ੍ਰਿਹਸਤ ਦਾ ਤਿਆਗ ਤੇ ਸ਼ਿਵ ਦਾ ਪੂਜਨ ਦ੍ਰਿੜ੍ਹਾਕੇ ਆਖਦੇ ਹਨ ਸੰਨਜਾਸੀਆਂ ਦੀ ਟਹਿਲ ਕਰੋ ਤਾਂ ਮੁਕਤੀ ਲੱਭੂ। ਜੋਗੀ ਕੰਨ ਫਟੇ ਆਖਦੇ ਹਨ, ਨੇਤੀ, ਧੋਤੀ, ਪ੍ਰਾਣਾਯਾਮ, ਯਮ, ਨਿਯਮ, ਪ੍ਰਤਜਾਹਾਰ, ਧਾਰਣਾ ਧਜਾਨ ਕਰੋ ਜਾਂ ਸਮਾਧੀ ਹੋਕੇ ਸਿੱਧ ਮੰਡਲੀਆਂ ਨੂੰ ਮੰਨੋਂਗੇ ਤਾਂ ਜੰਮਣ ਮਰਣ ਹਟੇਗਾ॥ ਏਸੇ ਪ੍ਰਕਾਰ ਹੋਰ ਮਤਾਂ ਵਾਲੇ ਭੀ ਕਸ਼ਟ ਤੋਂ ਕਸ਼ਟ ਸਾਧਨ ਦੱਸਦੇ ਹਨ, ਸੋ ਆਪਦੀ ਸ਼ਰਨ ਏਸ ਵਾਸਤੇ ਆਏ ਹਾਂ ਕਿ ਆਪ ਕੋਈ ਐਸਾ ਸੁਖਾਲਾ ਰਸਤਾ ਮੁਕਤੀ ਦਾ ਦੱਸੋ ਜਿਸ ਨਾਲ ਅਸੀ ਘਰ ਦੇ ਕੰਮ ਕਾਰ ਹੱਟੀ ਪਟੀ ਭੀ ਕਰਦੇ ਰਹੀਏ ਤੇ ਕਲੇਸ਼ ਭੀ ਕੋਈ ਨਾ ਕਰਨਾ ਪਵੇ ਅਰ ਮੁਕਤਿ ਭੀ ਹੋ ਜਾਈਏ ॥ ਅਸੀ ਓਸ ਮਾਈ ਪਾਸੋਂ (ਜਿਸਨੂੰ ਗੁਰੂ ਨਾਨਕ ਜੀ ਉਪਦੇਸ਼ ਦੇ ਕੇ ਆਗਰੇ ਵਿਚ ਧਰਮਸਾਲਾ ਦੀ ਮਹਿੰਤੀ ਦੇ ਆਏ ਸੇ) ਤੁਹਾਡੀ ਸੋਭਾ ਸੁਣ ਕੇ ਆਏ ਹਾਂ। ਗੁਰੂ ਜੀ ਨੇ ਓਹਨਾਂ ਦੇ ਸੱਚੇ ਬਚਨ ਸੁਣ ਕੇ ਆਖਿਆ, ਭਾਈ ਸਿੱਖੋ! ਜੇ ਤੁਸੀ ਸਹਿਜੇ ਹੀ ਆਪਣੀ ਕਲਜਾਣ ਚਾਹੁੰਦੇ ਹੋ ਤਾਂ

ਜਿਕੂੰ ਇੱਕ ਇੱਕ ਇਸਤ੍ਰੀ ਅਗੇ ਤੁਹਾਡੇ ਘਰ ਹੈ ਤਿਵੇਂ ਚਾਰ ਚਾਰ ਹੋਰ ਕਰ ਲਓ। ਏਹ ਸੁਣ ਕੇ ਸਭ ਹੱਸ ਪਏ ਤੇ ਆਖਣ ਲਗੇ, ਸੱਚੇ ਪਾਤਸ਼ਾਹ! ਇਕ ਕੰਨ ਪਾਟੀ ਦਾ ਨਿਰਬਾਹ ਹੀ ਮਸਾਂ ਮਸਾਂ ਕਰਦੇ ਹਾਂ ਤੇ ਬਾਕੀ ਚੋਹਾਂ ਦਾ ਕਿਕੂੰ ਕਰਾਂਗੇ? ਗੁਰੂ ਜੀ ਬੋਲੇ ਭਾਈ ਏਹ ਇਸਤ੍ਰੀ ਅਸਥੂਲ ਦੇਹ ਦੀ ਹੈ, ਤੇ ਓਹ ਜੀਵ ਦੀਆਂ ਇਸਤ੍ਰੀਆਂ ਹਨ। ਏਹ ਆਖਣ ਨੂੰ ਤਾਂ ਅਰਧੰਗੀ ਹੈ, ਪਰ ਦੁਖ ਜ਼ਰਾ ਭਰ ਨਹੀਂ ਵੰਡਾਉਂਦੀ। ਓਹ ਜੀਵ ਦੇ ਨਾਲ ਲੋਕ ਪ੍ਰਲੋਕ ਵਿਚ ਸਦਾ ਸਹਾਇਕ ਰਹਿੰਦੀਆਂ ਹਨ। ਓਹਨਾਂ ਦੇ ਨਾਉਂ ਤੇ ਕਰਮ ਸਿੱਖਾਂ ਨੇ ਪੁੱਛੇ ਤਾਂ ਗੁਰੂ ਜੀ ਨੇ ਦੱਸਿਆ:—ਮੈਤ੍ਰੀ, ਮੁਦਤਾ, ਕਰੁਣਾ, ਉਪੇਖਸ਼ਾ, ਏਹ ਨਾਮ ਹਨ। ਏਹਨਾਂ ਨਾਲ ਵਰਤਨ ਵਾਲੇ ਨੂੰ ਕਦੇ ਕੋਈ ਸੰਸਾਰ ਦਾ ਦੁਖ ਨਹੀਂ ਪਹੁੰਚਦਾ ਤੇ ਭੋਗ ਮੋਖ ਦਾ ਭਾਗੀ ਹੁੰਦਾ ਹੈ। ਆਪ ਵਰਗੇ ਗੁਣ, ਕਰਮ, ਜਾਤੀ, ਉਮਰ, ਦੇਸ, ਮਜ਼੍ਹਬ, ਧਨ ਇੱਜ਼ਤ ਵਾਲੇ ਨਾਲ ਅਜੇਹਾ ਵਰਤਾਉ ਕਰੀਏ ਜਿਹਾ ਕੁ ਆਪਣੀ ਦੇਹ ਨਾਲ ਰੱਖੀਦਾ ਹੈ, ਏਸ ਦਾ ਨਾਮ ਮੈਤ੍ਰੀ ਹੈ ॥ ੧ ॥ ਜੋ ਕੋਈ ਆਪ ਤੋਂ ਅਧਿਕ ਗੁਣ, ਵਡਿਆਈ, ਭਗਤੀ, ਵਿੱਦਿਆ, ਇੱਜ਼ਤ, ਨੇਕ ਨੀਯਤੀ ਵਿਚ ਹੋਵੇ ਓਸਨੂੰ ਦੇਖਕੇ ਖੁਸ਼ ਹੋਈਏ, ਮਤਸਰ ਨਾ ਕਰੀਏ ਸਗੋਂ ਓਸਦੀ ਸੇਵਾ ਸੰਗਤ ਕਰੀਏ, ਏਸਦਾ ਨਾਮ ਮੁਦਤਾ ਹੈ ॥ ੨ ॥ ਆਪ ਤੋਂ ਘੱਟ ਧਨ, ਗੁਣਵਾਲੇ ਨੂੰ ਯਾ ਗਰੀਬ, ਮੁਥਾਜ ਨੂੰ ਦੇਖਕੇ ਜਿਥੋਂ ਤਕ ਵੱਸ ਚਲੇ ਓਸਨੂੰ ਤਨ, ਮਨ, ਧਨ, ਤੇ ਬਾਣੀ ਕਰਕੇ ਪਾਲਣਾ

ਕਰੀਏ ਏਸਦਾ ਨਾਮ ਕਰੁਣਾ ਹੈ॥ ੩॥ ਜੋ ਮਹਾਂ ਮੂਰਖ ਆਪਣੇ ਲੋਕ ਪ੍ਰਲੋਕ ਦੇ ਵਿਗਾੜ ਵਾਲੇ ਕੰਮ ਕਰਦਾ ਹੋਵੇ ਤੇ ਸਮਝਾਯਾ ਨਾ ਸਮਝੇ ਓਸ ਨੂੰ ਨਾ ਦੁਸ਼ਮਣ ਸਮਝੀਏ ਸਗੋਂ ਉਪਰਾਮ ਰਹੀਏ, ਏਸਦਾ ਨਾਮ ਉਪੇਖਯਾ ਹੈ॥ ੪॥ ਏਹੋ ਚਾਰ ਸਖੀਆਂ ਜੀਵ ਨੂੰ ਮੁਕਤਿ ਭੁਗਤਿ ਦੇਣ ਵਾਲੀਆਂ ਹਨ, ਏਹਨਾਂ ਚੋਹਾਂ ਦੇ ਵਰਤਣ ਨਾਲ ਤੁਹਾਨੂੰ ਘਰ ਦਾ ਕੰਮ ਭੀ ਕੋਈ. ਨਾਂ ਛੱਡਣਾ ਪਊ ਤੇ ਨਾਂ ਹੀ ਕੋਈ ਕਠਨ ਸਾਧਨ ਕਰਨਾ ਪਊ। ਏਹ ਉਪਦੇਸ਼ ਸੁਣਕੇ ਓਹਨਾਂ ਅਤਿ ਪ੍ਰਸੰਨ ਹੋਕੇ ਬੇਨਤੀ ਕੀਤੀ ਮਹਾਰਾਜ ਏਹ ਤਾਂ ਆਪਨੇ ਸੱਚ ਮੁੱਚ "ਨਦਰੀ ਨਦਰਿ ਨਿਹਾਲ ਕਰਕੇ ਗੁਰਮੁਖ ਰਾਹ ਚਲਾਯਾ" ਸਾਨੂੰ ਕਲਯਾਣ ਹੋਣ ਦੇ ਪਹੇ ਪਾ ਦਿੱਤਾ। ਹੁਣ ਪੱਕਾ ਭਰੋਸਾ ਹੋ ਗਿਆ ਹੈ ਜੋ ਏਹਨਾਂ ਚੌਹਾਂ ਇਸਤ੍ਰੀਆਂ ਨੂੰ ਵਰਤਕੇ ਅਸੀਂ ਗ੍ਰਿਹਸਤ ਦੇ ਧੰਦੇ ਕਰਦੇ ਹੋਏ ਸਹਿਜੇ ਹੀ ਸੱਚਖੰਡ ਦੇ ਅਧਿਕਾਰੀ ਹੋ ਜਾਵਾਂਗੇ। ਸੱਚ ਹੈ "ਪੂਰਾ ਸਤਿਗੁਰੂ ਭੇਟਿਐ ਪੂਰੀ ਹੋਵੈ ਜੁਗਤਿ॥ ਹੰਸਦਿਆ ਖੇਲੰਦਿਆ ਪੈਹਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ"॥

## ਕਰਤਾਰ ਪੁਰ ਦਾ ਵੱਸਣਾ

ਸੰ:੧੬੫੦ ਬਿ: ਨੂੰ ਗੁਰੂ ਸਾਹਿਬ ਪ੍ਰਿਥੀ ਚੰਦ ਦੇ ਅਕਾਏ ਹੋਏ ਅੰਮ੍ਰਿਤਸਰ ਛੱਡਕੇ ਤਰਨਤਾਰਨ ਜਾ ਰਹੇ; ਮਰਦ ਦੀ ਮਾਯਾ ਬ੍ਰਿਛ ਦੀ ਛਾਯਾ' ਵਾਂਙ ਓਥੇ ਭੀ

ਰੌਣਕ ਹੋ ਗਈ। ਜਦ ਓਥੋਂ ਭੀ ਪ੍ਰਿਥੀਏ ਨੇ ਕਲੇਸ਼ ਦੇਣਾ ਚਾਹਿਆ ਤਾਂ ਓਸਤੋਂ ਚਾਰ ਕੋਹ ਪਰੇ ਛਾਪਰੀ ਪਿੰਡ ਜਾ ਰਹੇ, ਏਥੇ ਭਾਈ ਹੇਮਾ ਨਾਮ ਗੁਰੂ ਜੀ ਦਾ ਪ੍ਰੇਮੀ ਸਿੱਖ ਜੋ ਰਿਹਾ ਕਰਦਾ ਸੀ,ਏਸ ਨੇ ਆਪਣੇ ਖੂਹ ਉੱਤੇ ਛੱਪਰ ਪਾ ਕੇ ਚੱਕੀ ਚੁੱਲ੍ਹਾ ਬਣਾ ਛੱਡਿਆ ਸੀ, ਤੇ ਆਏ ਸਿਖ ਸਾਧੂ ਨੂੰ ਪ੍ਰਸ਼ਾਦ ਛਕਾਉਂਦਾ ਰਹਿੰਦਾ ਸੀ। ਏਸਨੇ ਬਹੁਤ ਟਹਿਲ ਮਨੋਂ ਤਨੋਂ ਗੁਰੂ ਜੀ ਦੀ ਕੀਤੀ ਤਾਂ ਗੁਰੂ ਜੀ ਨੇ ਓਥੇ ਏਹ ਸ਼ਬਦ ਉਚਾਰਿਆ:—

ਸੂਹੀ ਮਹਲਾ ੫ ॥"ਭਲੀ ਸੁਹਾਵੀ ਛਾਪਰੀ ਜਾ ਮੈ ਗੁਨਗਾਏ ॥ ਕਿਤਹੀ ਕਾਜ ਨ ਧਉਲ ਹਰ ਜਿਤੁ ਹਰਿ ਬਿਸਰਾਏ" ॥ ਇਤਯਾਦਕ ਕਈ ਸ਼ਬਦ ਸੁਣਕੇ ਸੰਗਤ ਨਿਹਾਲ ਹੋਈ। ਏਥੋਂ ਅਗੇ ਸਿਰਹਾਲੀ ਪਿੰਡ ਗਏ ਤਾਂ ਓਥੋਂ ਦੇ ਜੱਟਾਂ ਨੇ ਪ੍ਰੇਮ ਘੱਟ ਕੀਤਾ, ਓਥੋਂ ਤੁਰ ਚੋਲੇ ਪਿੰਡ ਜਾ ਉਤਰੇ, ਲੋਗਾਂ ਨੇ ਬਹੁਤ ਸੇਵਾ ਕੀਤੀ ਤੇ ਕਈ ਦਿਨ ਰੱਖੇ, ਬਹੁਤ ਲੋਕ ਸਿੱਖ ਬਣੇਂ। ਏਸੇ ਪ੍ਰਕਾਰ ਅਨੇਕ ਪਿੰਡਾਂ ਦੇ ਲੋਗਾਂ ਦੀ ਕਲਯਾਣ ਕਰਦੇ ਹੋਏ ਬਯਾਸਾ ਤੋਂ ਪਾਰ ਗਏ ਤਾਂ ਡੱਲੇ ਪਿੰਡ ਭਾਈ ਲਾਲੋ ਆਦਿਕ ਸਿਖਾਂ ਨੇ ਗੁਰੂ ਜੀ ਦੀ ਬਹੁਤ ਟਹਿਲ ਕੀਤੀ, ਅਨੇਕ ਦਿਨ ਗੁਰੂ ਜੀ ਓਥੇ ਰਹੇ, ਸੈਂਕੜੇ ਲੋਗ ਸਿੱਖ ਬਣੇ। ਗੁਰੂ ਜੀ ਦੀ ਮਹਿਮਾ ਸੁਣ ਕੇ ਸੱਯਦ ਅਜ਼ੀਮ ਖਾਂ ਜਲੰਧਰ ਦਾ ਸੂਬੇਦਾਰ ਗੁਰੂ ਜੀ ਦੇ ਦਰਸ਼ਨਨੂੰ ਆਯਾ ਤਾਂ ਹਿੰਦੂ ਮੁਸਲਮਾਨਾਂ ਸਭ ਨੂੰ ਲੰਗਰ ਤੇ ਉਪਦੇਸ਼ ਮਿਲਦਾ ਦੇਖ ਕੇ ਬਹੁਤ ਖੁਸ਼ ਹੋਯਾ। ਓਸ ਨੇ ਪ੍ਰਸ਼ਨ

ਕੀਤਾ ਤੁਸੀ ਕਿਸਦਾ ਮਜ਼ੂਬ ਚੰਗਾ ਸਮਝਦੇਹੋ ? ਤਾਂ ਗੁਰੂ ਜੀ ਨੇ ਏਹ ਸ਼ਬਦ ਉਚਾਰਿਆਃ—

## ਰਾਮਕਲੀ ਮਹਲਾ ੫

ਕਾਰਨ ਕਰਨ ਕਰੀਮ ॥ ਸਰਬ ਪ੍ਰਤਿ ਪਾਲ ਰਹੀਮ ॥ ਅਲਹ ਅਗਮਅਪਾਰ॥ਖੁਦਿ ਖੁਦਾਇ ਵਡ ਬੇਸੁਮਾਰ ॥ ੧ ॥ ਓਨਮੋ ਭਗਵੰਤ ਗੁਸਾਈ ॥ ਖਾਲਕ ਰਵਿਰਹਿਆ ਸਭ ਠਾਈ ॥ ॥ ੧ ॥ ਰਹਾਉ ॥ ਜਗੰਨਾਥ ਜਗਜੀਵਨ ਮਾਧੋ॥ ਭਉ ਭੰਜਨ ਰਿਦ ਮਾਹਿ ਅਰਾਧੋ ॥ ਰਿਖੀ ਕੇਸ ਗੋਪਾਲ ਗੋਬਿੰਦ ॥ ਪੂਰਨ ਸਰਬਤਰ ਮੁਕੰਦ॥੨॥"ਮਿਹਰ ਦਇਆ ਕਰਿ ਕਰਨੈਹਾਰ । ਭਗਤ ਬੰਦਗੀ ਦੇਹ ਸਿਰਜਨਹਾਰ ॥ ਕਹੁ ਨਾਨਕ ਗੁਰਿ ਖੋਏ ਭਰਮ ॥ ਏਕਹੁ ਅਲਹੁ ਪਾਰਬ੍ਰਹਮ ॥ ੫॥ ੩੪ ॥੪੫॥"

ਏਹਸ਼ਬਦ ਸੁਣਕੇ ਓਨ ਅਰਜ਼ ਕੀਤੀ,ਕੋਈ ਟਹਿਲ ਫਰਮਾਓ ਅਤੇ ਮੇਰੀ ਇਛਜ਼ਾ ਹੈ ਜੋ ਜਲੰਧਰ ਦੇ ਨੇੜੇ ਕਿਤੇ ਆਪਦਾ ਨਿਵਾਸ ਹੋਵੇ ਤਾਂ ਆਪਦੇ ਦਰਸ਼ਨ ਕਰਿਆ ਕਰਾਂ । ਓੜਕ ਕਈ ਇਕ ਪਰੇਮੀ ਸਿਖਾਂ ਦੇ ਕਹੇ ਓਸਨੇ ਗੁਰੂ ਜੀ ਨੂੰ ਟਿਕਾਉਣ ਲਈ ਇਕ ਪਿੰਡ ਗੁਰੂ ਸਾਹਿਬ ਦਾ ਆਪਣੇ ਨਜ਼ੀਕ ਬਸਾ ਦਿਤਾ, ਜਿਸਦੀ ਨੀਂਉ ੨੧ ਮਘਰ ਸੰਃ ੧੬੧੫ ਬਿਃ ਨੂੰ ਰੱਖਕੇ ਗੁਰੂ ਜੀ ਨੇ ਓਸਦਾ ਨਾਉਂ ਕਰਤਾਰ ਪੁਰ ਰਖਿਆ॥ ਮੋੜ੍ਹੀਦੀ

ਜਗਾ ਇਕ ਬਹੁਤ ਪੁਰਾਣੀ ਤੇ ਬੜੀ ਟਾਹਲੀ ਕਟਵਾਕੇ ਵੱਡਾ ਮੋਟਾ ਤੇ ਉਚਾ ਥੰਮ੍ਹ ਗਡਵਾਯਾ*। ਇਸ ਜਗਹ ਦੀ ਰੌਣਕ ਵਧਾਉਂਣ ਲਈ ਭਾਈ ਕਲਿਆਣੇ, ਧੀਰੇ, ਪੈੜੇ, ਭਗਤੂ, ਮਹੇਸ਼ੇ ਆਦਿਕ ਸਿੱਖਾਂ ਨੂੰ ਉੱਥੇ ਛੱਡਕੇ ਆਪ ਵੈਰੋਵਾਲ ਤੇ ਗੋਇੰਦਵਾਲ ਨੂੰ ਹੁੰਦੇ ਹੋਏ

---

*ਲਿਖ੍ਯਾ ਹੈ ਇਥੇ ਮੋਹੜੀ ਗੱਡਣ ਸਮੇਂ ਚੌਧਰੀ ਦੀ ਪਗੜੀ ਉਤਰ ਗਈ, ਲੋਗਾਂ ਮਣਸੋਣਾ ਮੰਨਿਆ ਤਾਂ ਗੁਰੂਜੀ ਨੇ ਬਚਨ ਕੀਤਾ ਚੜ੍ਹੀ ਆਵੇਗੀ ਤੇ ਉਤਰੀ ਜਾਵੇਗੀ ਅਰਥਾਤ ਜੋ ਸ਼ਤ੍ਰੂ ਇਸ ਨਗਰ ਪਰ ਚੜ੍ਹਕੇ ਆਵੇਗਾ ਓਹ ਹਾਰ ਖਾਕੇ ਜਾਏਗਾ। ਏਹ ਥੰਮ ਜੇਹੜਾ ਗੁਰੂ ਜੀ ਨੇ ਗਡ੍ਯਾ ਸੀ ਸੰ:੧੮੧੧ ਬਿ: ਨੂੰ ਨਾਸਰਦੀਨ ਜਲੰਧਰ ਦੇ ਸੂਬੇ ਦੁਰਾਨੀ ਨੇ ਅਦੀਨਾਬੇਗ ਖਾਂ ਨੂੰ ਤੇ ਸੋਢੀ ਬਡਭਾਗ ਸਿੰਘ ਨੂੰ ਜਲੰਧਰੋਂ ਸਜੀਰ ਕੱਢਕੇ ਸਾੜ ਦਿੱਤਾ ਸੀ ਤੇ ਇਥੇ ਗਊਆਂ ਦਾ ਬੁਰਾ ਕੀਤਾ ਤੇ ਅਨੇਕ ਹਿੰਦੂਣੀਆਂ ਜ਼ੋਰ ਨਾਲ ਪਠਾਣਾਂ ਨੇ ਕਰ ਲਈਆਂ। ਸੰ: ੧੮੧੩ ਬਿ: ਨੂੰ ਜਦ ਫੇਰ ਖਾਲਸੇ ਦਾ ਜੋਰ ਪਿਆ ਤਾਂ ਸੋਢੀ ਬਡਭਾਗ ਸਿੰਘ ਤੇ ਅਦੀਨਾ ਬੇਗ ਖਾਂ ਨੇ ਖਾਲਸੇ ਦੀ ਮਦਦ ਨਾਲ ਨਾਸਰ ਅਲੀ ਖਾਂ ਨੂੰ ਮਾਰ ਕੇ ਉਸਤੋਂ ਜਲੰਧਰ ਛੁਡਾਯਾ ਤਦੋਂ ਸੋਢੀ ਸਾਹਿਬ ਨੇ ਨਾਸਰ ਦੀਨਾਦਿਕ ਅਮੀਰਾਂ ਦੀਆਂ ਅਨੇਕਾਂ ਬਹੂਆਂ ਬੇਟੀਆਂ ਨੂੰ ਬਰਾਹ ਤੇ ਅੰਮ੍ਰਿਤ ਛਕਾਕੇ ਸਿੰਘਣੀਆਂ ਸਜਾ ਕਰ ਸਿੰਘਾਂ ਨਾਲ ਅਨੰਦ ਪੜ੍ਹਾ ਦਿਤੇ ਉਨਾਂ ਦੇ ਨਾਮ ਤੇ ਪਿੰਡ ਪੰਥ ਪ੍ਰਕਾਸ਼ ਵਿਚ ਲਿਖੇ ਹੋਏ ਹਨ। ਭਾਵੇਂ ਓਦੋਂ ਭੀ ਸੋਢੀ ਸਾਹਿਬ ਨੇ ਦੂਜਾ ਥੰਮ੍ਹ ਥਾਪਿਆ ਪਰ ਸੰਨ ੧੮੮੫ ਬਿ: ਨੂੰ ਮਹਾਰਾਜੇ ਰਣਜੀਤ ਸਿੰਘ ਨੇ ਇਕ ਲੱਖ ਰੁਪਯਾ ਭੇਜਕੇ ਇਹ ਹੁਕਮ ਦਿਤਾ ਕਿ ਥੰਮ੍ਹ ਸਾਹਿਬ ਐਸਾ ਬਣਾਓ ਜੋ ਦਸ ਦਸ ਕੋਹ ਤੋਂ ਦਿਸੇ ਪਰ ਓਹ ਰੁਪਯਾ ਸੋਢੀ ਤੇ ਮਹਾਰਾਜ ਦੇ ਕਾਰਦਾਰ ਹੀ ਖਾ ਗਏ ਤੇ ਕੇਵਲ ਤੇਰਾਂ ਹਜ਼ਾਰ ਨਾਲ ਚੂਨੇ ਇੱਟਾਂ ਦਾ ਥੰਮ੍ਹ ਬਣਾਯਾ ਜੋ ਹੁਣ ਤਕ ਹੈ, ਏਸ ਥੰਮ ਸਾਹਿਬ ਦੇ ਮਹੰਤ ਉਦਾਸੀ ਸਾਧੂ ਜਾਗੀਰਦਾਰ ਹਨ, ਪੂਜਾ ਵੈਸਾਖੀ ਦੇ ਮੇਲੇ ਦੀ (ਜੋ ਬੜਾ ਭਾਰੀ ਮੇਲਾ ਹਰ ਵਰ੍ਹੇ ਹੁੰਦਾ ਹੈ) ਸੋਢੀ ਸਾਹਿਬ ਲੈਂਦੇ ਹਨ॥

ਸੰਮਤ ੧੬੫੭ ਬਿ: ਨੂੰ ਸ੍ਰੀ ਮਾਤਾ ਗੰਗਾ ਜੀ ਨੇ ਏਥੇ ਇਕ ਖੂਹ ਲਵਾਇਆ ਜਿਸ ਦਾ ਨਾਮ ਗੰਗਸਰ ਹੈ। ਸ੍ਰੀ ਗੁਰੂ ਅਰਜਨਦੇਵ ਜੀ ਨੇ ਵਰ ਦਿੱਤਾ ਜੋਕੋਈ ਇਸ ਗੰਗਸਰ ਨ੍ਹਾਵੇਗਾ ਉਸਨੂੰ ਗੰਗਾ ਦੇ ਇਸ਼ਨਾਨ ਦਾ ਫਲ ਮਿਲੇਗਾ। ਲਿਖਿਆ ਹੈ ਕਿਸੇ ਸਿਖ ਦਾ ਗੜਵਾ ਹਰਿਦੁਆਰ ਗੰਗਾ ਵਿਚ ਡਿਗ ਪਿਆ ਸੀ ਓਹੋ ਗੜਵਾ ਗੰਗਸਰ ਵਿਚੋਂ ਨਿਕਲ ਆਯਾ, ਓਦੋਂ ਦੇ ਬਹੁਤ ਲੋਗ ਏਥੇ ਇਸ਼ਨਾਨ ਕਰਦੇ ਹਨ ਅਤੇ ਗੰਗਾ ਜਲ ਵਾਂਗ ਜਲ ਭੀ ਗੰਗਸਰ ਦਾ ਬੋਤਲਾਂ ਵਿਚ ਪਾ ਰਖਦੇ ਹਨ, ਜੋ ਮਰਨ ਲਗਦੇ ਮੂੰਹ ਵਿੱਚ ਪਾਉਂਦੇ ਹਨ॥

ਅੰਮ੍ਰਿਤਸਰ ਆ ਬਿਰਾਜੇ॥

## ਪ੍ਰਿਥੀਚੰਦ ਦੇ ਅਧਿਕ ਵਿਰੋਧ ਦਾ ਕਾਰਣ

ਸੰਃ ੧੬੪੯ ਬਿਃ ਨੂੰ ਗੁਰੂ ਅਰਜਨ ਸਾਹਿਬ ਜੀ ਦੇ ਮਹਲ ਸ੍ਰੀ ਮਾਈ ਰਾਮ ਕੌਰ ਜੀ ਦੇ ਗੁਜਰ ਜਾਣ ਕਰ ਮਾਤਾ ਭਾਨੀ ਤੇ ਭਾਈ ਗੁਰਦਾਸ ਆਦਿਕ ਸਿੱਖਾਂ ਦੇ ਪ੍ਰੇਰੇ ਹੋਏ ਗੁਰੂ ਸਾਹਿਬ ਨੇ ੨੨ ਹਾੜ ਸੰਃ ੧੬੪੭ ਬਿਃ ਨੂੰ ਪਰਗਣੇ ਫਲੌਰ ਮਉ ਪਿੰਡ ਸੰਗਤਰਾਇ ਸੇਖੜੀ ਖੱਤ੍ਰੀ ਦੀ ਬੇਟੀ ਗੰਗਾਦੇਵੀ ਨਾਲ ਵਿਆਹ ਕਰ ਲਿਆ। ਭਾਵੇਂ ਪ੍ਰਿਥੀਚੰਦ ਵਿਰੋਧ ਤਾਂ ਪਹਿਲੇ ਹੀ ਬਹੁਤ ਰਖਦਾ ਸੀ ਪਰ ਦੂਜਾ ਵਿਆਹ ਹੋਏ ਤੋਂ ਅਤਜੰਤ ਵਿਰੋਧ ਕਰਨ ਲਗਾ। ਓੜਕ ਸੰਨ ੧੬੫੦ ਬਿਃ ਨੂੰ ਜਦ ਇਦ ਦਿਨ ਚੰਗੇ ਚੰਗੇ ਕੀਮਤੀ ਬਸਤ੍ਰ ਜੋ ਕਮਖਾਬ,ਸਾਟਨ,ਅਤਲਸ, ਤਾਸ, ਮਖਮਲ, ਪਸ਼ਮੀਨੇ ਦੇ ਸਿੱਖਾਂ ਦੇ ਘਰਾਂ ਤੋਂ ਆਏ ਹੋਏ ਸ੍ਰੀ ਮਾਤਾ ਗੰਗਾ ਜੀ ਸੁਕਾਇ ਰਹੀ ਸੀ ਤਾਂ ਪ੍ਰਿਥੀ ਚੰਦ ਦੀ ਇਸਤ੍ਰੀ ਕਰਮ ਕੌਰ ਦੇਖਕੇ ਸੜ ਬਲ ਗਈ, ਆਉਂਦੇ ਪ੍ਰਿਥੀ ਚੰਦ ਨੂੰ ਕਰੋਧ ਕਰਕੇ ਪੈ ਰਹੀ। ਜਾਂ ਪ੍ਰਿਥੀਚੰਦ ਨੇ ਪੁਛਿਆ ਤਾਂ ਆਖਿਆ ਤੇਰੀ ਨਾਲਾਇਕੀ ਨੂੰ ਮੈਂ ਝੂਰਕੇ ਪਈ ਸੜਦੀ ਹਾਂ, ਜੇ ਤੂੰ ਆਪਣੇ ਪਿਤਾ ਦੀ ਆਗਜ਼ਾ ਮੰਨਦਾ ਤਾਂ ਅੱਜ ਤੂੰ ਹੀ ਜਗਤ ਗੁਰੂ ਹੁੰਦਾ ਤੇ ਏਹ ਪਦਾਰਥ ਜੇਹੜੇ ਗੰਗਾ ਦੇ ਘਰ ਦੇਖ ਦੇਖ ਮੈਨੂੰ ਉਧਾਂ ਬਲਦੀਆਂ ਹਨ ਸਭ ਮੇਰੇ ਘਰ ਹੁੰਦੇ। ਪ੍ਰਿਥੀਚੰਦ ਨੇ ਉਤਰ ਦਿਤਾ ਤੂੰ ਜ਼ਰਾ ਤੌਖਲਾ ਨਾ ਕਰ ਅਰਜਨ ਦੇ